ੴ ਵਾਹਿਗੁਰੂ ਜੀ ਕੀ ਫਤਹ ॥

ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਏ ॥

# ਗੁਰਬਾਣੀ ਪਾਠ ਦਰਸ਼ਨ

— ਅਰਥਾਤ —

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਖੇ ਆਏ ਹੋਏ ਕਠਨ ਪਾਠਾਂ ਦੀ ਵਿਚਾਰ

— ਕਰਤਾ —

ਸ੍ਰੀ ਮਾਨ, ਪੰਥ ਰਤਨ, ਵਿਦਯਾ ਮਾਰਤੰਡ

**ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ'**

ਭਿੰਡਰਾਂ ਵਾਲੇ (ਫੀਰੋਜ਼ਪੁਰ)

ਇਸ ਪਹਿਲੀ ਐਡੀਸ਼ਨ ਦੀ ਸਿਰਫ ਯਾਰਾਂ ਸੌ ਕਾਪੀ

**ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ ਐਂਡ ਕੋ:**

ਪੁਸਤਕਾਂ ਵਾਲੇ, ਬਾਜ਼ਾਰ ਮਾਈ ਸੇਵਾਂ, ਅਮ੍ਰਿਤਸਰ

ਨੇ ਛਪਵਾਈ ।

ਪਹਿਲੀ ਵਾਰ ੧੧੦੦

— ਕਰਤਾ —


# ਸੰਤ ਗਜਾਨੀ ਗੁਰਬਚਨ ਸਿੰਘ 'ਖਾਲਸਾ'

ਗੁਰਦੁਆਰਾ ਅਖੰਡ ਪ੍ਰਕਾਸ਼

ਭਿੰਡਰ ਕਲਾਂ (ਫੀਰੋਜ਼ ਪੁਰ)





— ਸ: ਬੁਧ ਸਿੰਘ ਜੀ ਦੇ —

ਸ੍ਰੀ ਗੁਰਮਤ ਪ੍ਰੈਸ (ਗੁਰੂ ਕੀ ਸਰਾਇ) ਅਮ੍ਰਿਤਸਰ ਵਿਖੇ ਛਪੇ।

ਪ੍ਰਿੰਟਰ—ਗਜਾਨੀ ਮਹਿੰਦਰ ਸਿੰਘ 'ਰਤਨ'

ੴ ਸਤਿਗੁਰ ਪ੍ਰਸਾਦਿ ॥

# ਪ੍ਰਾਰੰਭਕ ਬਿਨਯ

ਅਨੰਦਪੁਰ ਸਾਹਿਬ ਜੀ ਵਿਚ ਹੋਲੇ ਮਹਲੇ ਵਾਲੇ ਦਿਨ ਸੰਗਤਾਂ ਹੁੰਮਹੁਮਾਕੇ ਆਉਂਦੀਆਂ ਸਨ। ਦਸਮ ਪਾਤਸ਼ਾਹ ਜੀ ਦਾ ਸਾਰੇ ਸਿਖਾਂ ਲਈ ਹੁਕਮ ਸੀ ਕਿ ਹੇਠ ਲਿਖੀਆਂ ਪੰਜ ਗ੍ਰੰਥੀ ਦੀਆਂ ਇਹ ਬਾਣੀਆਂ ਦਾ ਪਾਠ ਰੋਜ਼ਾਨਾ ਕਰਨ – (੧) ਬਾਵਨ ਅਖਰੀ, (੨) ਸੁਖਮਨੀ ਸਾਹਿਬ, (੩) ਪੂਰਾ ਅਨੰਦ ਸਾਹਿਬ, (੪) ਸਿਧ ਗੋਸ਼ਟ ਅਤੇ (੫) ਦਖਣੀ ਓਅੰਕਾਰ।

ਇਕ ਸਿਖ ਅੰਮ੍ਰਿਤ ਵੇਲੇ ਦਖਣੀ ਓਅੰਕਾਰ ਦਾ ਪਾਠ ਕਰ ਰਿਹਾ ਸੀ। ਜਦੋਂ ਬਾਣੀ ਪੜ੍ਹਦਿਆਂ ੨ ਇਹ ਤੁਕ ਆਈ –

'ਧਧੈ ਧਰਮੁ ਧਰੇ ਧਰਮਾ ਪੁਰਿ ਗੁਣਕਾਰੀ ਮਨੁ ਧੀਰਾ।
ਧਧੈ ਧੂਲਿ ਪੜੈ ਮੁਖਿ ਮਸਤਕਿ ਕੰਚਨ ਭਏ ਮਨੂਰਾ।
ਧਨੁ ਧਰਣੀ ਧਰੁ ਆਪਿ ਅਜੋਨੀ ਤੋਲਿ ਬੋਲਿ ਸਚੁ ਪੂਰਾ।
ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰੁ ਸੂਰਾ।'

ਤੇ ਉਸ ਕੋਲੋਂ ਗਲਤੀ ਨਾਲ ਪੜ੍ਹਿਆ ਗਿਆ ਕਿ 'ਕੈ ਜਾਣੈ ਗੁਰੁ ਸੂਰਾ।' (ਅਰਥ ਹੈ ਕਰਤਾ ਜੋ ਆਪ ਅਕਾਲ ਪੁਰਖ ਪ੍ਰਮਾਤਮਾ ਹੈ ਉਸ ਦੀ ਗਤੀ ਨੂੰ ਆਪ ਕਰਤਾ ਵਾਹਿਗੁਰੂ ਜਾਣਦਾ ਹੈ ਜਾਂ ਉਸ ਦੇ ਸਰੂਪ ਸੂਰਬੀਰ ਗੁਰੂ ਸਾਹਿਬ ਜੀ ਹੀ ਜਾਣਦੇ ਹਨ) ਅਤੇ 'ਕੋ' ਤੋਂ ਭਾਵ ਸੀ ਕਿ ਗੁਰੂ ਕੀ ਜਾਣਦੇ ਹਨ? ਬਾਣੀ ਪੜ੍ਹਨ ਵਾਲੇ ਸਿਖ ਦਾ ਡੇਰਾ ਦਸਮ ਪਾਤਸ਼ਾਹ ਜੀ ਦੇ ਨੇੜੇ ਤੇੜੇ ਹੀ ਸੀ ਤੇ ਇਹ ਬਾਣੀ ਪੜ੍ਹਨ ਦੀ ਆਵਾਜ਼ ਪਾਤਸ਼ਾਹ ਦੇ ਕੰਨੀ ਪਈ। ਪਾਤਸ਼ਾਹ ਨੇ ਆਵਾਜ਼ਾਂ ਦਿੱਤੀਆਂ, ਸਿੱਖਾ! ਬਾਣੀ ਧਿਆਨ ਨਾਲ ਪੜ੍ਹ। ਪਰ ਉਹ ਬਾਣੀ ਪੜ੍ਹਨ ਵਿਚ ਮਸਤ ਸੀ। ਸਿਖ ਨੂੰ ਭੇਜਿਆ ਕਿ ਜਾ ਕੇ ਸਮਝਾ। ਉਸ ਚਪੇੜਾਂ ਮਾਰੀਆਂ। ਬਾਣੀ ਪੜ੍ਹਨ ਵਾਲੇ ਸਿਖ ਨੇ ਨਾਰਾਜ਼ਗੀ ਪ੍ਰਗਟ ਕੀਤੀ। ਸਵੇਰੇ ਦੀਵਾਨ ਦੇ ਭੋਗ ਦੇ ਬਾਅਦ ਜਦੋਂ ਸ੍ਰੀ ਆਸਾ ਜੀ ਦੀ ਵਾਰ ਦਾ ਕੀਰਤਨ ਹੋ ਚੁਕਾ ਸੀ ਤਾਂ ਉਸ ਬਾਣੀ ਪੜ੍ਹਨ ਵਾਲੇ ਸਿਖ ਨੇ ਪਾਤਸ਼ਾਹ ਅਗੇ ਬੇਨਤੀ ਕੀਤੀ ਕਿ ਇਸ ਮੈਨੂੰ ਬਾਣੀ ਪੜ੍ਹਦੇ ਨੂੰ ਚਪੇੜਾਂ ਮਾਰੀਆਂ ਹਨ, ਇਹ ਦੰਡ ਦੇ ਯੋਗ ਹੈ। ਪਾਤਸ਼ਾਹ ਜੀ ਨੇ ਫੁਰਮਾਇਆ--'ਸਿਖਾ! ਤੈਨੂੰ ਤਾਂ ਚਪੇੜਾਂ ਪਈਆਂ ਹਨ ਪਰ ਤੂੰ ਤਾਂ ਸਾਡਾ ਅੰਗ ਕਟ ਦਿੱਤਾ ਹੈ ਅਤੇ ਸਾਨੂੰ ਹੁਣ ਤਕ ਦਰਦ ਹੋ ਰਹੀ ਹੈ।' ਸਿਖ ਕੰਬ ਗਿਆ। ਉਸ ਹਥ ਜੋੜ ਬੇਨਤੀ ਕੀਤੀ, 'ਪਾਤਸ਼ਾਹ! ਮੈਂ ਨੀਚ ਨਿਕਾਰਾ ਇੰਨਾ ਹੌਸਲਾ ਕਿਵੇਂ ਕਰ ਸਕਦਾ ਹਾਂ? ਪਰ ਜ਼ਰੂਰ ਕੋਈ ਭੁਲ ਹੋ ਗਈ ਹੋਵੇਗੀ, ਆਪ ਐਵੇਂ ਵੀ ਨਹੀਂ ਕਹਿ ਸਕਦੇ, ਕ੍ਰਿਪਾ ਕਰ ਕੇ ਭੁਲ ਸਮਝਾ ਦਿਓ ਜੀ।' ਤਦ ਪਾਤਸ਼ਾਹ ਜੀ ਨੇ ਫੁਰਮਾਇਆ--

'ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤ ਸਾਰੇ ।
ਗੁਰਬਾਣੀ ਕਹੈ ਸੇਵਕ ਜਨ ਮਾਨੈ ਪ੍ਰਤਖ ਗੁਰੂ ਨਿਸਤਾਰੇ ।'
ਤਥਾ—'ਗ੍ਰੰਥ ਰਿਦਾ ਗੁਰ ਕੋ ਇਹ ਜਾਨੈ; ਉਤਮ ਹੈ ਸਭ ਕਾਲ ਰਹੈ ।'
(ਗ੍ਰੰਥ ਸੂਰਜ ਪ੍ਰਤਾਪ ਚੋਂ)

ਸੋ ਭਾਈ ਇਹ ਦਸਾਂ ਪਾਤਸ਼ਾਹੀਆਂ ਦੀ ਅਲਾਹੀ ਬਾਣੀ ਉਹਨਾਂ ਦਾ ਹਿਰਦਾ ਹੈ। ਗ਼ਲਤ ਪੜ੍ਹਣ ਨਾਲ ਤੂੰ ਸਾਡਾ ਅੰਗ ਕਟ ਦਿਤਾ ਹੈ । ਗ਼ਲਤ ਬਾਣੀ ਪੜ੍ਹਣ ਦਾ ਫਲ ਵੀ ਪਰਾਪਤ ਨਹੀਂ ਹੁੰਦਾ । ਤਦ ਸਿਖਾਂ ਨੇ ਬੇਨਤੀ ਕੀਤੀ ਕਿ ਪਾਤਸ਼ਾਹ ਜੀ ਅਰਥ ਸੁਣਾਓ ਤਾਂਕਿ ਸ਼ੁਧ ਬਾਣੀ ਪੜ੍ਹਣ ਦੀ ਜਾਚ ਆ ਜਾਵੇ । ਜੰਗਾਂ ਜੁਧਾਂ ਦੇ ਸਮੇਂ ਸਨ, ਵਕਤ ਔਖਾ ਸੀ। ਅਨੰਦ ਪੁਰ ਸਾਹਿਬ ਨੂੰ ਔਰੰਗਜ਼ੇਬ ਤੇ ਪਹਾੜੀ ਰਾਜਿਆਂ ਨੇ ਘੇਰਾ ਪਾਇਆ ਹੋਇਆ ਸੀ। ਤਾਂ ਪਾਤਸ਼ਾਹ ਜੀ ਨੇ ਕਿਹਾ ਕਿ ਜੰਗਾਂ ਜੁਧਾਂ ਦੇ ਬਾਦ ਸੁਣਾਵਾਂਗੇ। ਫੇਰ ਜਦੋਂ ਮਹਾਰਾਜ ਜੀ ਫਿਰਦੇ ਫਿਰਾਂਦੇ ਦਮਦਮੇ ਸਾਹਿਬ ਗੁਰੂ ਕੀ ਕਾਂਸ਼ੀ ਆਏ ਤਾਂ ਫਿਰ ਸਿਖਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨ ਤੇ ਗੁਰਬਾਣੀ ਦੇ ਅਰਥ ਸਰਵਨ ਕਰਾਵਣ ਲਈ ਬੇਨਤੀ ਕੀਤੀ । ਅਸਲੀ ਪੰਚਮ ਪਾਤਸ਼ਾਹ ਜੀ ਦੀ ਤਿਆਰ ਕੀਤੀ ਬੀੜ ਧੀਰਮਲ ਜੀ ਦੇ ਪਾਸ ਸੀ, ਨੌਵੇਂ ਪਾਤਸ਼ਾਹ ਜੀ ਦੀ ਭਾਲ ਵਿਚ ਜਦੋਂ ਮਖਣ ਸ਼ਾਹ ਲੁਬਾਣਾਂ ਬਾਬੇ ਬਕਾਲੇ ਪਹੁੰਚਿਆ ਤਾਂ ਉਸ ਧੀਰਮਲ ਜੀ ਦਾ ਵੈਰ ਭਾਵ ਵੇਖਕੇ ਅਪਣੇ ਆਦਮੀਆਂ ਦੀ ਮਦਦ ਨਾਲ ਹੀ ਧੀਰਮਲ ਜੀ ਦਾ ਸਭ ਕੁਝ ਲੁਟ ਲਿਆ। ਅਸਲੀ ਬੀੜ ਵੀ ਵਿਚੇ ਹੀ ਸੀ। ਨੌਵੇਂ ਪਾਤਸ਼ਾਹ ਜੀ ਨੂੰ ਜਦੋਂ ਪਤਾ ਲਗਾ ਤਾਂ ਉਨ੍ਹਾਂ ਸਭ ਕੁਝ ਵਾਪਸ ਕਰਵਾ ਦਿਤਾ ਪਰ ਮਖਣ ਸ਼ਾਹ ਨੇ ਪਾਤਸ਼ਾਹ ਤੋਂ ਚੋਰੀ ਬੀੜ ਰਖ ਲਈ ਪਰ ਜਦੋਂ ਨੌਵੇਂ ਪਾਤਸ਼ਾਹ ਜੀ ਧੀਰ ਮਲ ਜੀ ਦੇ ਵੈਰ ਭਾਵ ਪਿਛੇ ਮਖਣ ਸ਼ਾਹ ਦੇ ਨਾਲ ਅਗੇ ਤੁਰ ਪਏ, ਜਦੋਂ ਬਿਆਸਾ ਪਾਰ ਕਰਨ ਲਗੇ ਤਾਂ ਪਾਤਸ਼ਾਹ ਜੀ ਨੂੰ ਪਤਾ ਲਗਾ ਕਿ ਬੀੜ ਵਾਪਸ ਨਹੀਂ ਕੀਤੀ ਗਈ ਸੀ ਅਤੇ ਹੁਣ ਨਾਲ ਹੀ ਸੀ। ਤਾਂ ਪਾਤਸ਼ਾਹ ਜੀ ਨੇ ਬੀੜ ਬਿਆਸਾ ਨਦੀ ਨੂੰ ਅਮਾਨਤ ਸੌਂਪ ਦਿਤੀ ਅਤੇ ਹੁਕਮ ਦੇ ਗਏ ਕਿ ਜਦੋਂ ਧੀਰਮਲ ਜੀ ਆਉਣ ਤਾਂ ਇਹ ਉਨ੍ਹਾਂ ਨੂੰ ਅਮਾਨਤ ਵਾਪਸ ਕਰ ਦੇਣੀ। ਧੀਰਮਲ ਜੀ ਨੇ ਆਕੇ ਬੜੇ ਯਤਨ ਕੀਤੇ ਬੀੜ ਕਢਣ ਦੇ ਪਰ ਬੀੜ ਨਾ ਮਿਲੀ ਤਾਂ ਕਿਸੇ ਸਮਝਾਇਆ ਕਿ ਅਰਦਾਸ ਕਰੋ। ਧੀਰਮਲ ਜੀ ਨੇ ਅਰਦਾਸ ਕੀਤੀ ਤਾਂ ਅਠਾਂ ਪਾਤਸ਼ਾਹੀਆਂ ਦੇ ਨਾਮ ਲਏ, ਪਰ ਬੀੜ ਤਦ ਵੀ ਨਾ ਮਿਲੀ । ਫੇਰ ਜਦੋਂ ਹਾਰ ਹੁੱਟ ਕੇ ਨੌਵੀਂ ਪਾਤਸ਼ਾਹੀ ਦਾ ਨਾਮ ਲੀਤਾ ਤਾਂ ਮੰਜੀ ਸਾਹਿਬ ਦਾ ਪਾਵਾ ਚੋਭੇ ਦੇ ਹਥ ਲਗਾ ਤੇ ਬੀੜ ਸਹੀ ਸਲਾਮਤ ਤੇਰਾਂ ਦਿਨਾਂ ਦੇ ਬਾਦ ਉਨ੍ਹਾਂ ਨੂੰ ਮਿਲ ਗਈ। ਇਹ ਬੀੜ ਅਜ ਤਕ ਸ੍ਰੀ ਕਰਤਾਰ ਪੁਰ ਸਾਹਿਬ ਜੀ ਵਿਚ ਹੈ। ਉਸ ਵਿਚ ਨੌਵੇਂ ਪਾਤਸ਼ਾਹ ਜੀ ਦੀ ਬਾਣੀ ਨਹੀਂ ਹੈ। ਨੌਵੇਂ ਪਾਤਸ਼ਾਹ ਜੀ ਦੇ ਸਲੋਕਾਂ ਵਾਸਤੇ ਇਕ ਵਰਕਾ ਛਡਕੇ ਰਾਗ ਮਾਲਾ ਲਿਖੀ ਹੈ।

ਉਸ ਵਕਤ ਬੀੜਾਂ ਹੋਰ ਵੀ ਸਨ । ਭਾਈ ਬੰਨੋ ਜੀ ਦੀ ਬੀੜ ਤੋਂ ਹੋਰ ਵੀ ਉਤਾਰੇ ਸੰਗਤਾਂ ਨੇ ਕੀਤੇ ਹੋਏ ਸਨ ਪਰ ਧੀਰਮਲ ਜੀ ਦੀ ਬੀੜ ਅਸਲੀ ਸੀ। ਹੁਣ ਸਿਖਾਂ ਦੇ

ਕਹਿਣ ਤੇ ਦਸਮ ਪਾਤਸ਼ਾਹ ਜੀ ਨੇ ਦਰਸ਼ਨ ਤੇ ਅਰਥ ਸੁਣਾਵਣ ਲਈ ਬੀੜ ਧੀਰ ਮਲ ਜੀ ਦੇ ਪਾਸੋਂ ਮੰਗ ਭੇਜੀ। ਧੀਰਮਲ ਜੀ ਨੇ ਉੱਤਰ ਦਿਤਾ, ਜੇ ਅੰਤਰਜਾਮੀ ਗੁਰੂ ਜੀ ਹਨ ਅਤੇ ਕੋਈ ਰੂਹਾਨੀ ਤਾਕਤ ਰਖਦੇ ਹਨ ਤਾਂ ਆਪ ਹੋਰ ਰਚ ਲੈਣ। ਤਾਂ ਫੇਰ ਸਿਖਾਂ ਦੀ ਮੰਗ ਪੂਰੀ ਕਰਨ ਲਈ ਦਮਦਮੇ ਸਾਹਿਬ ਵਿਚ ਬੈਠਕੇ ਅਪਣੀ ਰੂਹਾਨੀ ਤਾਕਤ ਨਾਲ ਬਾਣੀ ਉਚਾਰੀ ਤੇ ਭਾਈ ਮਨੀ ਸਿੰਘ ਜੀ ਤੇ ਬਾਬਾ ਦੀਪ ਸਿੰਘ ਜੀ ਨੂੰ ਲਿਖਣ ਲਈ ਹੁਕਮ ਦਿਤਾ। ੧੭੬੨ ਕੱਤਕ ਸੁਦੀ ਪੂਰਨਮਾਸ਼ੀ ਨੂੰ ਅਰਥਾਂ ਸਮੇਤ ਅਰੰਭ ਕਰਕੇ ਕਥਾ ਚਲਾਈ ਅਤੇ ੧੭੬੩ ਸਾਵਣ ੨੩ ਨੂੰ ੯ ਮਹੀਨੇ ੯ ਦਿਨ ੯ ਘੜੀਆਂ ੯ ਪਲਾਂ ਵਿਚ ਇਸ ਕਥਾ ਦਾ ਭੋਗ ਪਾਇਆ। ਜਿਹੜੇ ਸਿਖ ਵੀ ਸ਼ਰਧਾ ਤੇ ਇਕਾਗਰਤਾ ਨਾਲ ਸੁਣਦੇ ਰਹੇ ਉਹ ਵਿਦੇਹ ਮੁਕਤ ਹੁੰਦੇ ਜਾਣ। ਤਾਂ ਪਾਤਸ਼ਾਹ ਨੇ ਕਿਹਾ ਕਿ ਸਾਡੀ ਵਿਚਾਰ ਹੈ ਕਿ ਗੁਰਬਾਣੀ ਦਾ ਚਸ਼ਮਾਂ ਚਲਦਾ ਰਹੇ ਤੇ ਵਿਦੇਹ ਮੁਕਤੀ ਦੀ ਬਜਾਏ ਸਿਖਾਂ ਨੂੰ ਜੀਵਨ ਸ਼ਕਤੀ ਬਖਸ਼ੀ। ਬਾਬਾ ਦੀਪ ਸਿੰਘ ਜੀ ਤੇ ਭਾਈ ਮਨੀ ਸਿੰਘ ਜੀ ਦੇ ਅੰਦਰ ਬਾਣੀ ਦਾ ਸੋਹਣਾ ਚਾਨਣ ਪਾਇਆ। ਇਨ੍ਹਾਂ ਹੀ ਦਿਨਾਂ ਵਿਚ ਚੋਜੀ ਪ੍ਰੀਤਮ ਜੀ ਕਥਾ ਵਾਲੇ ਅਸਥਾਨ ਤੋਂ ਉਠਕੇ ਪੂਰਬ ਵਲ ਜਾਕੇ, ਇਕ ਲਿਖਣਸਰ ਅਸਥਾਨ ਹੈ, ਉਥੇ ਬੈਠਕੇ ਕਲਮਾਂ ਘੜਦੇ ਹੁੰਦੇ ਸਨ ਤੇ ਇਹ ਬਚਨ ਫੁਰਮਾਇਆ ਕਰਦੇ ਸਨ ਕਿ 'ਸਾਡੇ ਸਿਖਾਂ ਨੂੰ ਕਾਂਸ਼ੀ ਜਾਕੇ ਵਿਦਿਆ ਪੜ੍ਹਣ ਦੀ ਕੋਈ ਲੋੜ ਨਹੀਂ। ਇਹੀ ਅਸਥਾਨ ਸਿਖਾਂ ਲਈ ਕਾਂਸ਼ੀ ਹੈ।' ਅਤੇ ਉਚਾਰਿਆ :--

'ਇਹ ਹੈ ਪਰਗਟ ਹਮਾਰੀ ਕਾਂਸ਼ੀ। ਪੜ੍ਹ ਹੈ ਇਹਾਂ ਢੇਰ ਮਤ ਰਾਸੀ।
ਮੂਰਖ ਗੁਨੀ, ਕਵਿਦ ਗਿਆਨੀ। ਬੁਧਿ ਸਿੰਧ ਹੋਵੈ ਹੈ, ਇਤ ਆਨੀ।
ਦੋਹਿਰਾ--ਤਿਨ ਕੇ ਕਾਰਨ ਕਲਮ ਘੜ, ਦੇਤ ਪ੍ਰਗਟ ਹਮ ਡਾਰ।
ਸਿਖ ਸਖਾ ਇਤ ਪੜੈਂਗੇ, ਹਮਰੇ ਕਈ ਹਜ਼ਾਰ।

ਇਸ ਤਰ੍ਹਾਂ ਦੇ ਵਰ ਦੇਕੇ ਭੋਗ ਪਾਕੇ ਮਹਾਰਾਜ ਨੇ ਚਾਲੇ ਪਾਏ। ਸ੍ਰੀ ਦਸਮ ਗ੍ਰੰਥ ਜੀ ਦੀ ਬੀੜ ਹਜ਼ੂਰ ਸਾਹਿਬ ਥੱਪੀ ਤੇ ਉਸਦੇ ਅਰਥ ਉਥੇ ਸੁਣਾਏ। ੧੭੬੫ ਵਿਚ ਜੋਤੀ ਜੋਤ ਸਮਾਵਨ ਦੇ ਵਕਤ ਬਾਬਾ ਦੀਪ ਸਿੰਘ ਜੀ ਨੂੰ ਸ੍ਰੀ ਗੁਰੂ ਕੀ ਕਾਂਸ਼ੀ ਦਮਦਮੇ ਸਾਹਿਬ ਅਤੇ ਭਾਈ ਮਨੀ ਸਿੰਘ ਜੀ ਨੂੰ ਸ੍ਰੀ ਅਮ੍ਰਿਤਸਰ ਜੀ ਭੇਜਿਆ ਅਤੇ ਇਹ ਟਕਸਾਲ ਚਲਾਨ ਲਈ ਹੁਕਮ ਕੀਤਾ। ਜਿਨ੍ਹਾਂ ਜਿਨ੍ਹਾਂ ਗੁਰਮੁਖ ਵਿਦਵਾਨਾਂ ਨੇ ਉਨ੍ਹਾਂ ਪਿਛੋਂ ਇਹ ਟਕਸਾਲ ਚਲਾਉਣ ਦਾ ਕੰਮ ਕੀਤਾ ਉਨ੍ਹਾਂ ਦੇ ਸਭਾਗ ਭਰੇ ਨਾਮ ਇਸੇ ਲੇਖ ਦੇ ਅੰਤ ਵਿਚ ਦਿਤੇ ਗਏ ਹਨ।

ਸ੍ਰੀ ਅਮ੍ਰਿਤਸਰ ਜੀ ਵਿਚ ਜਿਥੇ ਅਜ ਕਲ ਸੰਪ੍ਰਦਾਈ ਟਕਸਾਲ ਚਲ ਰਹੀ ਹੈ ਉਹ ਅਸਥਾਨ ਨਿਮਕ ਮੰਡੀ ਗਲ਼ੀ ਸਤੋ ਵਾਲੀ ਡੇਰਾ ਗਿਆਨੀ ਅਮੀਰ ਸਿੰਘ ਜੀ ਦੇ ਨਾਮ ਨਾਲ ਮਸ਼ਹੂਰ ਹੈ। ਉਥੇ ਸ੍ਰੀ ਮਾਨ ਸੰਤ ਗਿਆਨੀ ਅਮੀਰ ਸਿੰਘ ਜੀ ਨੇ ੬੦ ਸਾਲ ਇਹ ਕਥਾ ਕਰਕੇ ਅਨੇਕਾਂ ਵਿਦਿਆਰਥੀਆਂ ਨੂੰ ਬ੍ਰਹਮ ਗਿਆਨ ਦੀ ਵਿਦਿਆ ਦਿਤੀ। ਵਿਦਿਆ ਦੇ ਇਲਾਵਾ ਇਸ ਡੇਰੇ ਵਿਚ ਲੋੜਵੰਦ ਤੇ ਮਿਹਨਤੀ ਵਿਦਿਆਰਥੀਆਂ ਦੀ ਖੁਰਾਕ, ਕਪੜੇ, ਰਿਹਾਇਸ਼ ਤੇ ਮਾਇਕ ਲੋੜਾਂ ਦਾ ਵੀ ਖਿਆਲ ਰਖਿਆ ਜਾਂਦਾ ਹੈ। ਅਜ ਕਲ ਸ੍ਰੀ ਮਾਨ

ਗਿਆਨੀ ਅਮੀਰ ਸਿੰਘ ਜੀ ਦੀ ਥਾਂ ਉਨ੍ਹਾਂ ਦੇ ਵਿਦਿਆਰਥੀ ਸ੍ਰੀ ਮਾਨ ਸੰਤ ਗਿਆਨੀ ਕ੍ਰਿਪਾਲ ਸਿੰਘ ਜੀ ਹਨ, ਜੋ ਉਸੇ ਤਰ੍ਹਾਂ ਹੀ ਉਨ੍ਹਾਂ ਵਾਂਙ ਇਸ ਵਿਦਵਤਾ ਦੇ ਸੋਮੇ ਨੂੰ ਤੇ ਡੇਰੇ ਨੂੰ ਚਲਾ ਰਹੇ ਹਨ। ਆਪ ੬੩ ਕੁ ਸਾਲ ਦੀ ਅਵਸਥਾ ਦੇ ਬ੍ਰਹਮਚਾਰੀ, ਅੰਮ੍ਰਿਤਧਾਰੀ, ਬੜੇ ਭਜਨੀਕ ਅਤੇ ਵਿਦਵਾਨ ਗੁਰਸਿਖ ਹਨ।

ਸ੍ਰੀ ਮਾਨ ਗਿਆਨੀ ਅਮੀਰ ਸਿੰਘ ਜੀ ਵੀ ਬ੍ਰਹਮਚਾਰੀ ਸਨ। ਜਿਨ੍ਹਾਂ ਨੂੰ ਸ੍ਰੀ ਮਾਨ ਗਿਆਨੀ ਅਮੀਰ ਸਿੰਘ ਜੀ ਦੇ ਦਰਸ਼ਨ ਕਰਨ ਦਾ, ਉਨ੍ਹਾਂ ਦੇ ਮੁਖਾਰਬਿੰਦ ਤੋਂ ਕੁਝ ਸੁਣਨ ਦਾ, ਉਨ੍ਹਾਂ ਪਾਸੋਂ ਵਿਦਿਆ ਲੈਣ ਦਾ ਮੌਕਾ ਮਿਲਿਆ ਹੈ, ਉਹ ਭਲੀ ਪ੍ਰਕਾਰ ਜਾਣੂੰ ਹਨ ਕਿ ਆਪ ਕੇਡੇ ਵਿਦਵਤਾ ਦੇ ਸਾਗਰ ਤੇ ਉਚ ਆਤਮਕ ਅਵਸਥਾ ਵਾਲੇ ਸਨ। ਆਪ ਨੇ ੮੪ ਸਾਲ ਦੀ ਉਮਰ ਵਿਚ ਗੁਰੂ ਪੁਰੀ ਪਿਆਨੇ ਕੀਤੇ ਤੇ ਗੁਰੂ ਗੋਦੀ ਜਾ ਬਿਰਾਜੇ।

ਦੂਸਰੀ ਟਕਸਾਲ ਅਜ ਕਲ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਭਿੰਡਰਾਂਵਾਲੇ, ਮਹੀਨਾ ਮਹੀਨਾ ਪਿੰਡ ਪਿੰਡ, ਸ਼ਹਿਰ ਸ਼ਹਿਰ ਫਿਰਕੇ ਨਾਮ ਬਾਣੀ ਦਾ ਉਪਦੇਸ਼ ਦੇਕੇ ਚਲਾ ਰਹੇ ਹਨ। ਪੰਜਾਬ ਵਿਚ ਜਿਸ ਸ਼ਹਿਰ ਦੇ ਨਿਵਾਸੀ ਉਤਸ਼ਾਹ ਤੇ ਪਿਆਰ ਨਾਲ ਸੱਦਦੇ ਬੁਲਾਂਦੇ ਹਨ, ਉਥੇ ਹੀ ਆਪ ਉਨ੍ਹਾਂ ਦਾ ਪਰੇਮ ਪਿਆਰ ਤੇ ਸ਼ਰਧਾ ਦੇਖਕੇ ਪਹੁੰਚਦੇ ਹਨ। ਨਾ ਆਪ ਨੂੰ ਜੇਠ ਹਾੜ ਦੀ ਗਰਮੀ ਦੀ ਪ੍ਰਵਾਹ ਹੈ ਤੇ ਨਾ ਪੋਹ ਮਾਘ ਦੀ ਕੜਕੜਾਂਦੀ ਸਰਦੀ ਦੀ।

ਆਪ ਨਾਲ ਹਮੇਸ਼ਾਂ, ਸੌ ਸਵਾ ਸੌ ਵਿਦਿਆਰਥੀ ਹੁੰਦਾ ਹੈ, ਜਿਸ ਦੇ ਕਪੜੇ, ਖੁਰਾਕ, ਰਿਹਾਇਸ਼ ਆਦਿ ਦੀ ਸਾਰੀ ਜ਼ਿੰਮੇਵਾਰੀ ਆਪ ਦੇ ਹੀ ਸਿਰ ਤੇ ਹੁੰਦੀ ਹੈ। ਆਪ ਬੜੇ ਭਜਨੀਕ, ਕਮਾਈ ਵਾਲੇ, ਵਿਦਵਾਨ, ਗ੍ਰਹਿਸਤੀ ਸਿੱਖ ਹਨ। ਆਪ ਦੀ ਉਮਰ ਲਗਪਗ ੫੫ ਕੁ ਸਾਲ ਦੇ ਕਰੀਬ ਹੈ। ਜਿਸ ਪਿੰਡ ਵਿਚ ਜਾਂ ਸ਼ਹਿਰ ਵਿਚ ਆਪ ਦੇ ਜਾਣ ਦਾ ਪ੍ਰੋਗਰਾਮ ਬਣਦਾ ਹੈ ਉਥੇ ਸਾਰੇ ਦੇ ਸਾਰੇ ਹੀ ਸਿੰਘ, ਜੋ ਸਾਰੇ ਹੀ ਅੰਮ੍ਰਿਤਧਾਰੀ ਤੇ ਤਿਆਰ ਬਰਤਿਆਰ ਹੁੰਦੇ ਹਨ, ਆਪ ਨਾਲ ਹਮੇਸ਼ਾਂ ਜਾਂਦੇ ਹਨ ਤੇ ਉਨ੍ਹਾਂ ਦੇ ਲੰਗਰ ਆਦਿ ਦਾ ਇੰਤਜ਼ਾਮ ਉਥੋਂ ਦੀ ਸੰਗਤ ਹੀ ਸਾਰਾ ਕਰਦੀ ਹੈ। ਸਾਲ ਵਿਚੋਂ ਸਿਰਫ ਇਕ ਮਹੀਨਾ ਆਪ ਭਿੰਡਰਾਂ ਵਿਚ ਰਹਿੰਦੇ ਹਨ, ਜਿਥੇ ਸਾਲਾਨਾ ਜੋੜ ਮੇਲ ਵੀ ਲਗਦਾ ਹੈ ਤੇ ਆਪ ਦੇ ਵਰੋਸਾਏ ਵਿਦਿਆਰਥੀ ਹੁੰਮ ਹੁਮਾਕੇ ਉਥੇ ਪਹੁੰਚਦੇ ਤੇ ਨਾਮ ਬਾਣੀ ਦੇ ਉਪਦੇਸ਼ ਤੋਂ ਲਾਭ ਉਠਾਂਦੇ ਹਨ। ਇਹ ਹੈ ਦਸਮ ਪਾਤਸ਼ਾਹ ਜੀ ਦੀਆਂ ਚਲਾਈਆਂ ਹੋਈਆਂ ਟਕਸਾਲਾਂ ਦਾ ਕੁਝ ਸੰਖੇਪ ਜਿਹਾ ਵਰਨਣ।

ਵਾਹਿਗੁਰੂ ਕਰੇ ਦੋਨੋਂ ਟਕਸਾਲਾਂ ਰਹਿੰਦੀ ਦੁਨੀਆਂ ਤਕ ਕਾਇਮ ਰਹਿਣ ਤੇ ਦਸਮੇਸ਼ ਪਾਤਸ਼ਾਹ ਜੀ ਉਨ੍ਹਾਂ ਉਪਰ ਆਪਣਾ ਮਿਹਰਾਂ ਭਰਿਆ ਹਥ ਹਮੇਸ਼ਾਂ ਏਸੇ ਤਰਾਂ ਰੱਖੀ ਰਖਣ।

ਅਗੇ ਸੰਪ੍ਰਦਾਈ ਪ੍ਰਣਾਲੀ ਦਾ ਵਿਸ਼ੇਸ਼ ਰੂਪ ਵਿੱਚ ਚਿੱਤ੍ਰ ਦਿਤਾ ਜਾਂਦਾ ਹੈ, ਜੋ ਪ੍ਰੇਮੀ ਜਨਾਂ ਦੀ ਗਜਾਤ ਲਈ ਵਧੇਰੇ ਸਹਾਇਕ ਹੋਵੇਗਾ।

ਪ੍ਰਾਰਥਿਕ—ਨਿਰਮਲ ਕੌਰ, ਅਮ੍ਰਿਤਸਰ

## ਸ੍ਰੀ ਮਾਨ ਪੰਥ ਰਤਨ ਵਿਦਿਆ ਮਾਰਤੰਡ ਸੰਤ ਗਿਆਨੀ ਗੁਰਬਚਨ ਸਿੰਘ ਜੀ ਭਿੰਡਰਾਂ ਵਾਲੇ



ਆਪ ਜੀ ਦਾ ਜਨਮ ੧੯੫੯ ਬਿਕ੍ਰਮੀ ਮਾਘ ਦੀ ਪੂੰਨਿਆ ਫਗਣ ਦੀ ਸੰਗ੍ਰਾਂਦ ਬੁਧਵਾਰ ਨੂੰ ਅੰਮ੍ਰਿਤ ਵੇਲੇ ਢਾਈ ਵਜੇ ਪਿਤਾ ਸ: ਹੂੜ ਸਿੰਘ ਰੰਬੀ ਦੇ ਘਰ ਅਖਾੜੇ ਨਗਰ ਮਾਤਾ ਅਨੰਦ ਕੌਰ ਜੀ ਦੀ ਸ੍ਰੇਸ਼ਟ ਕੁਖੋਂ ਹੋਇਆ।

ਐਸ ਵੇਲੇ ਆਪ ਜੀ ਸੌ ਤੋਂ ਉਪਰ ਅੰਮ੍ਰਿਤਧਾਰੀ ਗੁਰਮਤ ਦੇ ਜਾਣੂ ਸਿੰਘਾਂ ਦੇ ਜਥੇ ਨੂੰ ਨਾਲ ਲੇਕੇ ਹਿੰਦੁਸਤਾਨ ਵਿਖੇ ਵਿਚਰਕੇ ਨਿਰੋਲ ਗੁਰਮਤ ਦਾ ਪ੍ਰਚਾਰ ਕਰ ਇਕੀਵੀਂ ਕਥਾ ਨੂੰ ਪੜ੍ਹਾਰਹੇ ਹਨ।

# ਸੰਪ੍ਰਦਾਈ ਪ੍ਰਣਾਲੀ

ਆਦਿ ਵਕਤੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ

ਭਾਈ ਮਨੀ ਸਿੰਘ ਜੀ ———————— ਬਾਬਾ ਦੀਪ ਸਿੰਘ ਜੀ

ਭਾ: ਦੀਵਾਨ ਸਿੰਘ ਜੀ | ਭਾ: ਗੁਰਦਿਆਲ ਸਿੰਘ ਜੀ | ਭਾ: ਗੁਰਬਖਸ਼ ਸਿੰਘ ਜੀ

ਭਾ: ਅਮਰ ਸਿੰਘ ਜੀ | ਭਾ: ਸੂਰਤ ਸਿੰਘ ਜੀ | ਭਾ: ਕੌਲ ਸਿੰਘ ਜੀ

ਭਾ: ਰਾਮ ਸਿੰਘ ਜੀ | ਭਾ: ਗੁਰਦਾਸ ਸਿੰਘ ਜੀ | ਭਾ: ਜਸਾ ਸਿੰਘ ਜੀ

ਭਾ: ਚੰਦਾ ਸਿੰਘ ਜੀ | ਭਾ: ਸੰਤ ਸਿੰਘ ਜੀ

ਭਾ: ਹਜ਼ਾਰਾ ਸਿੰਘ ਜੀ | ਭਾ: ਦਇਆ ਸਿੰਘ ਜੀ (ਸੰਤ)

ਭਾ: ਸਾਹਿਬ ਭਾ: ਵੀਰ ਸਿੰਘ ਜੀ | ਭਾ: ਭਗਵਾਨ ਸਿੰਘ ਜੀ (ਸੰਤ)

ਸ੍ਰੀ ਮਾਨ ਬ੍ਰਹਮ ਗਿਆਨੀ ਸੰਤ ਅਮੀਰ ਸਿੰਘ ਜੀ ਨਿਮਕ ਮੰਡੀ (ਅਮ੍ਰਿਤਸਰ) | ਭਾ: ਫਤੇ ਚੰਦ ਜੀ (ਸੰਤ) (ਸ਼ਾਹ ਜੀਵਣੇ ਵਾਲੇ) | ਸੰਤ ਬਾਬਾ ਹਰਨਾਮ ਸਿੰਘ ਜੀ ਬੇਦੀ

ਸ੍ਰੀ ਮਾਨ ਸੰਤ ਕ੍ਰਿਪਾਲ ਸਿੰਘ ਜੀ ਅਮ੍ਰਿਤਸਰ (ਅਜ ਕਲ) | ਸੰਤ ਸੰਗਤ ਸਿੰਘ ਜੀ (ਕਮਾਲੀਏ ਵਾਲੇ) | ਸੰਤ ਬਿਸ਼ਨ ਸਿੰਘ ਜੀ ਮੁਰਾਲੇ ਵਾਲੇ

ਸ੍ਰੀ ਮਾਨ ਸੰਤ ਸੁੰਦਰ ਸਿੰਘ ਜੀ (ਭਿੰਡਰਾਂ ਵਾਲੇ)

ਸ੍ਰੀ ਮਾਨ ਸੰਤ ਗਿ: ਗੁਰਬਚਨ ਸਿੰਘ ਜੀ 'ਖਾਲਸਾ'
ਭਿੰਡਰਾਂ ਵਾਲੇ (ਅਜ ਕਲ)

ੴ ਸਤਿਗੁਰ ਪ੍ਰਸਾਦਿ ॥

# ਜਾਣ ਪਛਾਣ

ਸ੍ਰੀ ਮਾਨ ੧੦੮ ਸੰਤ ਗੁਰਬਚਨ ਸਿੰਘ ਜੀ 'ਖਾਲਸਾ' ਭਿੰਡਰਾਂ ਵਾਲੇ, ਸ੍ਰੀ ਦਸਮੇਸ਼ ਪਿਤਾ ਜੀ ਦੀ ਚਲਾਈ ਹੋਈ ਸੰਪ੍ਰਦਾਈ ਟਕਸਾਲ ਦੇ ਅਨਮੋਲ ਰਤਨ ਹਨ। ਆਪ ਅਖਾੜਾ ਪਿੰਡ ਦੇ ਵਸਨੀਕ ਤੇ ਸ੍ਰੀ ਮਾਨ ੧੦੮ ਸੰਤ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦੇ ਵਰੋਸਾਏ ਹੋਏ ਪੂਰਨ ਗ੍ਰਿਹਸਤੀ ਗੁਰਸਿਖ ਹਨ।

ਭਾਰਤ ਵਿਚ ਗੁਰਮਤ ਪ੍ਰੇਮੀਆਂ, ਸ਼ਰਧਾਲੂਆਂ ਤੇ ਖੋਜੀਆਂ ਵਿਚੋਂ ਕੋਈ ਹੀ ਹੋਵੇਗਾ ਜਿਹੜਾ ਆਪ ਦੀ ਸਿਖ ਇਤਹਾਸ ਬਾਰੇ ਪੂਰਨ ਜਾਣਕਾਰੀ, ਗੁਰਬਾਣੀ ਦੀ ਵਿਚਾਰ, ਪੂਰਨ ਖੋਜ ਤੇ ਵਿਦਵਤਾ ਤੋਂ ਪ੍ਰਭਾਵਤ ਨਾ ਹੋਇਆ ਹੋਵੇ ਅਤੇ ਆਪ ਨੂੰ ਨਾ ਜਾਣਦਾ ਹੋਵੇ।

ਸਾਲਾਨਾ ਪੰਜੀ, ਛੱਬੀ, ਸਤਾਈ ਭਾਦੋਂ ੨੦੧੬ ਸੰਮਤ ਵਿਚ ਹੋਏ ਜੋੜ ਮੇਲ ਤੇ ਦੋ ਕੁ ਦਿਨ ਮੈਨੂੰ ਵੀ ਭਿੰਡਰੀਂ ਰਹਿਣ ਦਾ ਸੁਭਾਗ ਪ੍ਰਾਪਤ ਹੋਇਆ ਤੇ ਜਿਥੇ ਪੰਜਾਬ ਦੇ ਚੋਣਵੇ ਸੰਤਾਂ ਦੇ ਦਰਸ਼ਨ ਕਰਨ ਦਾ ਸੁਭਾਗ ਮਿਲਿਆ ਉਥੇ ਨਾਲ ੨ ਉਨ੍ਹਾਂ ਦੇ ਬਚਨ ਸੁਣਨ ਦਾ ਵੀ ਸਮਾਂ ਨਸੀਬ ਹੋਇਆ।

ਸੰਤ ਈਸ਼ਰ ਸਿੰਘ ਜੀ ਰਾੜਾ ਵਾਲਿਆਂ ਦੇ ਸ਼ਬਦ ਮੈਨੂੰ ਹੁਣ ਵੀ ਯਾਦ ਹਨ। ਉਨ੍ਹਾਂ ਕਿਹਾ ਕਿ ਦਸਮੇਸ਼ ਪਾਤਸ਼ਾਹ ਜੀ ਨੇ ਕਿਹਾ ਸੀ 'ਮੇਰੇ ਪ੍ਰਤਖ ਦਰਸ਼ਨ ਕਰਨੇ ਹੋਣ ਤਾਂ ਖਾਲਸੇ ਦੇ ਦਰਸ਼ਨ ਕਰਨੇ।' ਅਜ ਸਾਨੂੰ ਪ੍ਰਤਖ 'ਖਾਲਸਾ' ਜੀ ਦੇ ਦਰਸ਼ਨਾਂ ਵਿਚੋਂ ਉਨ੍ਹਾਂ ਦਾ ਝਲਕਾਰਾ ਦਿਸਦਾ ਹੈ ਤੇ ਇੰਞ ਫੇਰ ਮੈਨੂੰ ਇਨ੍ਹਾਂ ਦੇ ਪ੍ਰਵਾਰ ਵਿਚ ਵੀ ਰਹਿਣ ਦਾ ਮੌਕਾ ਮਿਲਿਆ। ਮੈਂ ਦੇਖਦੀ ਰਹੀ ਸਾਂ ਕਿ ਕਿਵੇਂ ਇਨ੍ਹਾਂ ਦੇ ਸਪੁਤ੍ਰਾਂ ਤੇ ਸਿੰਘਾਂ ਦਾ ਇਕੋ ਜਿਹਾ ਹੀ ਪਹਿਰਾਵਾ ਤੇ ਇਕੋ ਜਿਹੀ ਹੀ ਖੁਰਾਕ ਸੀ। ਸੰਗਤ ਵਿਚ ਪਿੰਡਾਂ ੨ ਤੋਂ ਆਈਆਂ ਬੀਬੀਆਂ ਤੇ ਇਨ੍ਹਾਂ ਦੀਆਂ ਨੂੰਹਾਂ ਵਿਚ ਤੇ ਇਨ੍ਹਾਂ ਦੇ ਘਰੋਂ ਮਾਤਾ ਜੀ ਵਿਚ ਕੋਈ ਫਰਕ ਨਹੀਂ ਸੀ, ਕੋਈ ਉਚੇਚ ਨਹੀਂ ਸੀ, ਕੋਈ ਲਿਹਾਜ ਨਹੀਂ ਸੀ, ਕੋਈ ਵਖਰਾ ਸਤਿਕਾਰ ਨਹੀਂ ਸੀ। ਇਕੋ ਹੀ ਪੰਗਤ ਵਿਚ ਬੈਠ ਕੇ ਸਭ ਲੰਗਰ ਛਕਦੇ ਸਨ। ਸਾਰਾ ਦਿਨ ਅੱਗ ਤੇ ਧੂੰਏਂ ਦੇ ਅੱਗੇ ਬੈਠ ਕੇ ਉਹ ਲੰਗਰ ਦੀ ਅਣਥੱਕ ਸੇਵਾ ਕਰਦੀਆਂ, ਬਰਤਨ ਮਾਂਜਦੀਆਂ, ਝਾੜੂ ਫੇਰਦੀਆਂ ਤੇ ਫਿਰ ਆ ਕੇ ਪੰਗਤ ਵਿਚ ਹੀ ਪ੍ਰਸ਼ਾਦ ਛਕਦੀਆਂ।

ਧੰਦੋਈ ਪਿੰਡ ਦੇ ਵਸਨੀਕ ਇਕ ਵੀਰ ਵਰਿਆਮ ਸਿੰਘ ਜੀ ਜੋ ਸੱਠ ਕੁ ਸਾਲ ਦੀ ਉਮਰ ਦੇ ਹਨ, ਇਨ੍ਹਾਂ ਨੇ ਮੈਨੂੰ ਦਸਿਆ ਸੀ ਕਿ ਉਨ੍ਹਾਂ ਦੀ ਸਾਰੀ ਉਮਰ ਪੂਰਨ ਸੰਤਾਂ ਨੂੰ ਲਭਣ ਵਿਚ ਹੀ ਬੀਤੀ। ਬੜੇ ਸੰਤ ਮਿਲੇ ਵੀ, ਜਿਹੜੇ ਚੰਗੀਆਂ ਰਿਧੀਆਂ ਸਿਧੀਆਂ ਦੇ ਮਾਲਕ ਸਨ ਤੇ ਨਾਮ ਅਭਿਆਸੀ ਵੀ, ਪਰ ਜਿਹੜਾ ਵੀ ਮਿਲਿਆ ਉਸ ਨੇ ਆਪਣੀ ਹੀ ਸੇਵਾ ਸਤਿਕਾਰ

ਵਿਚ ਲਾਇਆ। ਸਿਰਫ ਇਹੋ ਹੀ ਮਿਲੇ ਹਨ ਜਿਨ੍ਹਾਂ ਨੇ ਮੈਨੂੰ ਬਾਣੀ ਦਾ ਪੱਲਾ ਫੜਾਇਆ ਹੈ। ਕਈ ਬਾਣੀ ਦੀਆਂ ਪ੍ਰੇਮਣਾਂ ਤੇ ਅੰਮ੍ਰਿਤ ਅਭਿਲਾਖਣਾਂ ਬੀਬੀਆਂ ਨੇ ਮੈਨੂੰ ਦਸਿਆ ਕਿ ਜਦੋਂ ਤੋਂ ਉਨ੍ਹਾਂ ਨੇ ਇਨ੍ਹਾਂ ਪਾਸੋਂ ਅੰਮ੍ਰਿਤ ਛਕਿਆ ਸੀ ਉਨ੍ਹਾਂ ਦੇ ਅੰਦਰ ਠੰਢ ਪੈ ਗਈ ਸੀ। ਚਾਅ ਹੀ ਚਾਅ ਚੜ੍ਹਿਆ ਰਹਿੰਦਾ ਸੀ। ਇਕ ਹੋਰ ਬੀਬੀ ਜੋ ਕਈ ਮਾਨਸਕ ਬੀਮਾਰੀਆਂ ਦੀ ਸ਼ਿਕਾਰ ਸੀ, ਉਸ ਮੈਨੂੰ ਦਸਿਆ ਕਿ ਉਸਨੂੰ ਨੀਂਦ ਨਹੀਂ ਸੀ ਆਂਵਦੀ ਤੇ ਹਮੇਸ਼ਾਂ ਉਸਦਾ ਦਿਲ ਕਰਦਾ ਸੀ ਕੋਠੇ ਤੋਂ ਛਾਲ ਮਾਰ ਦੇਵੇ, ਪਰ ਜਿਸ ਦਿਨ ਤੋਂ ਉਸ ਨੇ ਇਨ੍ਹਾਂ ਪਾਸੋਂ ਅੰਮ੍ਰਿਤ ਛਕਿਆ ਸੀ ਉਸਨੂੰ ਠੰਢ ਪੈ ਗਈ ਸੀ ਤੇ ਮਨ ਅਗੇ ਨਾਲੋਂ ਖਿੜਾ ਵਿਚ ਰਹਿੰਦਾ ਸੀ।

ਫਿਰ ਇਕ ਵਾਰੀ ਸ੍ਰੀ ਮਾਨ ਗਿਆਨੀ ਅਮੀਰ ਸਿੰਘ ਜੀ ਦੇ ਡੇਰੇ, ਸ੍ਰੀ ਮਾਨ ਗਿਆਨੀ ਕ੍ਰਿਪਾਲ ਸਿੰਘ ਜੀ ਜੋ ਅਜ ਕਲ ਦੂਸਰੀ ਟਕਸਾਲ ਦੇ ਮੁਖੀ ਹਨ, ਇਨ੍ਹਾਂ ਨੇ ਸਾਧ ਸੰਗਤ ਨਾਲ ਆਪ ਜੀ ਦੀ ਜਾਣ ਪਹਿਚਾਣ ਕਰਵਾਈ ਤੇ ਅੱਧਾ ਕੁ ਘੰਟਾ ਆਪ ਨੇ ਉਥੇ ਸ਼ਬਦ ਦੀ ਵਿਚਾਰ ਵੀ ਕੀਤੀ। ਆਪ ਦੇ ਮੂੰਹੋਂ ਸੰਤ, ਗੁਰੂ ਤੇ ਪ੍ਰਮੇਸ਼੍ਵਰ ਦੀ ਜੋ ਵਿਆਖਿਆ ਮੈਂ ਸੁਣੀ ਤਾਂ ਮੇਰਾ ਦਿਲ ਕੁਝ ਹੋਰ ਵੀ ਪੁਛਣ ਤੇ ਕਰ ਆਇਆ ਤੇ ਫਿਰ ਮੈਂ ਦੋ ਹੋਰ ਵੀ ਸਤਸੰਗਣਾਂ ਬੀਬੀਆਂ ਨੂੰ ਲੈਕੇ ਚਲੀ ਗਈ। ਸ੍ਰੀ ਮਾਨ ਸਿੰਘ ਸਾਹਿਬ ਮੇਰੇ ਪਤੀ ਜੀ ਵੀ ਕਥਾ ਦੇ ਪ੍ਰੇਮੀ ਸਨ ਤੇ ਜਦੋਂ ਉਨ੍ਹਾਂ ਨੂੰ ਵੀ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਵਿਚ ਆਏ ਹੁਕਮ ਦੀ ਆਪ ਪਾਸੋਂ ਸ੍ਰੀ ਮੰਜੀ ਸਾਹਿਬ ਕਥਾ ਸੁਣਨ ਦਾ ਸੁਭਾਗ ਪ੍ਰਾਪਤ ਹੋਇਆ ਤੇ ਕਥਾ ਦੇ ਰੋਜ਼ਾਨਾ ਨੇਮ ਨੇ ਇਨ੍ਹਾਂ ਦੇ ਮਨ ਨੂੰ ਸ਼ਰਧਾਲੂ ਬਣਾ ਦਿੱਤਾ। ਇਵੇਂ ਉਨ੍ਹਾਂ ਨੂੰ ਇਨ੍ਹਾਂ ਦੇ ਨਿਕਟ ਰਹਿਣ ਦਾ ਵੀ ਮੌਕਾ ਮਿਲਦਾ ਰਿਹਾ ਤੇ ਫੇਰ ਜੋ ਕੁਝ ਉਹ ਅਖੀਂ ਦੇਖ ਕੇ ਆਂਵਦੇ, ਕੰਨਾਂ ਨਾਲ ਸੁਣਦੇ, ਮੈਨੂੰ ਸੁਣਾਂਵਦੇ। ਇਨ੍ਹਾਂ ਦੇ ਜਥੇ ਦੇ ਆਏ ਗਏ ਸਿੰਘਾਂ ਦੇ ਦਰਸ਼ਨ ਘਰ ਬੈਠਿਆਂ ਮੈਨੂੰ ਵੀ ਹੁੰਦੇ ਰਹਿੰਦੇ ਸਨ ਤੇ ਉਨ੍ਹਾਂ ਪਾਸੋਂ ਜੋ ਕੁਝ ਮੈਂ ਆਪ ਬਾਰੇ ਸੁਣਦੀ ਸਾਂ ਤਾਂ ਪੰਚਮ ਪਾਤਸ਼ਾਹ ਜੀ ਨੇ ਤੇ ਭਾਈ ਗੁਰਦਾਸ ਜੀ ਨੇ ਜੋ ਗੁਰ ਸਿਖਾਂ ਦੀ ਪਹਿਚਾਣ ਬਾਣੀ ਵਿਚ ਕਰਵਾਈ ਹੈ ਤੇ ਜੋ ਗੁਰ ਸਿਖਾਂ ਦੀਆਂ ਨਿਸ਼ਾਨੀਆਂ ਦਸੀਆਂ ਹਨ ਉਹ ਸਭ ਆਪ ਵਿਚੋਂ ਝਲਕਦੀਆਂ ਦੇਖ ਕੇ ਆਪਣੇ ਆਪ ਸਿਰ ਸ਼ਰਧਾ ਤੇ ਸਤਿਕਾਰ ਨਾਲ ਝੁਕਦਾ ਤੇ ਮੂੰਹੋਂ ਆਪਣੇ ਆਪ ਹੀ ਨਿਕਲਦਾ ਹੈ, "ਜੇ ਦੀਸੈ ਗੁਰ ਸਿਖੜਾ ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ।" ਤਥਾ :-

"ਜਨ ਨਾਨਕ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ।"

ਪਿੰਡ ੨ ਤੇ ਸ਼ਹਿਰ ਸ਼ਹਿਰ ਫਿਰ ਕੇ ਤਾਂ ਆਪ ਗੁਰਮਤਿ ਦੀ ਸਹੀ ਅਰਥਾਂ ਵਿਚ ਪ੍ਰਚਾਰ ਕਰ ਹੀ ਰਹੇ ਹਨ ਪਰ ਪੁਸਤਕ, 'ਗੁਰਬਾਣੀ ਪਾਠ ਦਰਸ਼ਨ' ਅਰਥਾਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਕਠਨ ਪਾਠਾਂ ਦਾ ਪ੍ਰਜਾਵਾਂ ਸੁਹਿਰਦ ਸੰਗ੍ਰਹਿ, ਜੋ ਹੁਣ ਫਿਰ ਦੂਸਰੀ ਐਡੀਸ਼ਨ ਛਪਵਾ ਕੇ ਆਪ ਨੇ ਸਿਰਫ ਵਿਦਿਆ ਹਾਸਲ ਕਰਨ ਵਾਲੇ ਵਿਦਿਆਰਥੀਆਂ ਉਪਰ ਹੀ ਨਹੀਂ ਸਗੋਂ ਸਮੂਹ ਪੰਥ ਤੇ ਗੁਰਬਾਣੀ ਦੇ ਸ਼ਰਧਾਲੂਆਂ ਦੇ ਸਿਰ ਤੇ ਬੜਾ ਭਾਰੀ ਪਰਉਪਕਾਰ ਕੀਤਾ ਹੈ। ਇਸ ਪੁਸਤਕ ਵਿਚ ਸ੍ਰੀ ਜਪੁਜੀ ਸਾਹਿਬ ਜੀ ਤੋਂ ਲੈ ਕੇ ਅਖੀਰ ਰਾਗਮਾਲਾ ਤਕ ਔਖੇ ਸ਼ਬਦਾਂ ਦਾ ਸ਼ੁਧ ਬਿਸ਼੍ਰਾਮ ਪਦ ਛੇਦ ਕਰਕੇ ਲਿਖ ਦਿਤਾ ਹੈ ਤਾਂ ਜੋ ਹਰ ਇਕ ਨੂੰ ਔਖੇ ੨ ਸ਼ਬਦਾਂ ਦਾ ਗਿਆਨ ਹੋ ਸਕੇ। ਔਖੇ ਸ਼ਬਦਾਂ ਦੇ ਹੇਠਾਂ ਅਰਥ ਵੀ ਦਿਤੇ

ਹਨ ਤੇ ਕਿਤੇ ੨ ਔਖੇ ਸ਼ਬਦਾਂ ਨਾਲ ਲਗੀਆਂ ਉਥਾਨਕਾਂ ਦਾ ਵੀ ਇਸ਼ਾਰਾ ਕੀਤਾ ਹੈ।

ਗੁਰਬਾਨੀ ਜਿਸ ਬਾਬਤ ਪੰਚਮ ਪਾਤਸ਼ਾਹ ਜੀ ਨੇ ਲਿਖਿਆ ਹੈ।

ਆਸਾ ਮਹਲਾ ੫

"ਹਮਾਰੀ ਪਿਆਰੀ ਅੰਮ੍ਰਿਤ ਧਾਰੀ ਗੁਰਿ ਨਿਮਖ ਨ ਮਨ ਤੇ ਟਾਰੀ ਰੇ ॥ ਰਹਾਉ ॥ ਦਰਸਨ ਪਰਸਨ ਸਰਸਨ ਹਰਸਨ ਰੰਗਿ ਰੰਗੀ ਕਰਤਾਰੀ ਰੇ ॥ ਖਿਨ ਰਮ, ਗੁਰ ਗਮ, ਹਰ ਦਮ ਨਹ ਜਮ, ਹਰਿ ਕੰਠਿ ਨਾਨਕ ਉਰਿਹਾਰੀ ਰੇ ॥

ਅਤੇ ਭਾਈ ਗੁਰਦਾਸ ਜੀ ਲਿਖਦੇ ਹਨ ਕਿ:--

ਜੈਸੇ ਤੌ ਸਕਲ ਨਿਧਿ ਪੂਰਨ ਸਮੁੰਦ੍ਰ ਬਿਖੈ, ਹੰਸ ਮਰਜੀਵਾ ਨਿਹਚੈ ਪ੍ਰਸਾਦੁ ਪਾਵਈ।
ਜੈਸੇ ਪਰਬਤ ਹੀਰਾ ਮਾਨਿਕ ਪਾਰਸਿ ਸਿਧ, ਖਨਵਾਰਾ ਖਨਿ ਜਗਿ ਵਿਖੇ ਪ੍ਰਗਟਾਵਈ।
ਜੈਸੇ ਬਨ ਬਿਖੇ ਮਲਿਆਗਰ, ਸੋਧਾ ਕਪੂਰ, ਸੋਧ ਕੈ ਸੁਬਾਸੀ ਸੁਬਾਸੈ ਬਿਹਸਾਵਈ।
ਤੈਸੇ ਗੁਰਬਾਨੀ ਬਿਖੇ ਸਕਲ ਪਦਾਰਥ ਹੈ, ਜੋਈ ਜੋਈ ਖੋਜੈ, ਸੋਈ ਸੋਈ ਨਿਪਜਾਵਈ।

ਤੇ ਫਿਰ ਇਸ ਧੁਰ ਕੀ ਬਾਣੀ ਨੂੰ ਸ਼ੁਧ ਤੇ ਇਕਾਗਰ ਮਨ ਨਾਲ ਪੜ੍ਹਨ ਵਾਲੇ ਭਾਈ ਗੁਪਾਲਾ ਜੀ ਨਾਮੇ ਸਿਖ ਨੂੰ ਸ੍ਰੀ ਜਪੁਜੀ ਸਾਹਿਬ ਜੀ ਦਾ ਸ਼ੁਧ ਪਾਠ ਸੁਨਾਉਣ ਤੇ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਗੁਰੂ ਨਾਨਕ ਦੇਵ ਜੀ ਦੀ ਗੁਰਿਆਈ ਗੱਦੀ ਬਖਸ਼ਨ ਤੇ ਤਿਆਰ ਹੋ ਪਏ ਸਨ ਪਰ ਫੇਰ ਅਖੀਰਲੇ ਸਲੋਕ ਤੇ ਉਸਦੇ ਫੁਰਨੇ ਅਨੁਸਾਰ ਆਪਣਾ ਘੋੜਾ ਬਖਸ਼ ਕੇ ਤੇ ਚੁਰਾਸੀ ਦੇ ਗੇੜ ਤੋਂ ਬਚਾ ਕੇ ਨਿਹਾਲ ਕੀਤਾ। ਇਸ ਕਥਾ ਤੋਂ ਬਾਣੀ ਨੂੰ ਸ਼ੁਧ ਤੇ ਇਕਾਗਰ ਮਨ ਨਾਲ ਪੜ੍ਹਨ ਦੀ ਮਹਾਨਤਾ ਦਾ ਸਾਨੂੰ ਪਤਾ ਲਗ ਜਾਂਦਾ ਹੈ।

ਇਸ ਪੁਸਤਕ ਵਿਚ ਪਾਠਕਾਂ ਨੂੰ ਆਪਣੀ ਲੋੜੀਂਦੀ ਤੁਕ ਲਭਣ ਦੀ ਸਹੂਲਤ ਪਿਛੇ ਤੁਕ ਦੇ ਸਾਹਮਣੇ ੧੪੩੦ ਪੰਨੇ ਵਾਲੀਆਂ ਪ੍ਰਸਿਧ ਬੀੜਾਂ ਦੇ ਪੰਨਿਆਂ ਤੇ ਨਾਲ ਹੀ ਦੂਜੇ ਖਾਨੇ ਵਿਚ ਤੁਕ ਦਾ ਨੰਬਰ ਅਰ ਤੀਜੇ ਖਾਨੇ ਵਿਚ ਸ਼ਬਦ ਦਾ ਨੰਬਰ ਦੇ ਦਿੱਤਾ ਹੈ ਤਾਂ ਕਿ ਲੱਭਣ ਵਾਲਿਆਂ ਨੂੰ ਆਸਾਨੀ ਹੋ ਜਾਵੇ।

'ਰਾਮਕਲੀ ਸਦ' ਨਾਮ ਦੀ ਬਾਣੀ ਵਿਚ 'ਕੇਸੋ ਗੁਪਾਲ ਪੰਡਿਤ ਸਦਿਅਹੁ ਹਰਿ ਹਰਿ ਕਥਾ ਪੜਹਿ ਪੁਰਾਣ ਜੀਉ' ਦੇ ਸਹੀ ਅਰਥਾਂ ਦਾ ਕਈ ਅਨਪੜ੍ਹ ਤੇ ਅੰਞਾਣ ਗੁਰਸਿਖਾਂ ਨੂੰ ਪਤਾ ਨਹੀਂ ਹੁੰਦਾ ਤੇ ਉਹ ਗੁਰਮਤ ਤੋਂ ਉਲਟ ਕਾਰਜਾਂ ਵਿਚ ਫਸ ਜਾਂਦੇ ਹਨ ਸੋ ਸਹੀ ਅਰਥ ਲਿਖ ਕੇ ਉਨ੍ਹਾਂ ਦਾ ਭੁਲੇਖਾ ਵੀ ਦੂਰ ਕਰ ਦਿੱਤਾ ਹੈ।

ਇਨ੍ਹਾਂ ਗੱਲਾਂ ਤੋਂ ਇਲਾਵਾ ਰਾਗ ਮਾਲਾ, ਜਿਸਨੂੰ ਕਿ ਆਮ ਲੋਕੀਂ ਰਾਗਾਂ ਦੀ ਲੜੀ ਹੀ ਸਮਝਦੇ ਹਨ ਉਸਦੇ ਵੀ ਅਰਥ ਗੁਰਬਾਣੀ ਦੇ ਪ੍ਰਮਾਣ ਦੇਕੇ ਲਿਖ ਦਿਤੇ ਹਨ।

ਮਹਲਾ ਜਾਂ ਮਹਿਲਾ ਦੇ ਸਹੀ ਉਚਾਰਣ ਬਾਰੇ ਵੀ ਸਮਝਾ ਦਿੱਤਾ ਹੈ। ਜਿਹੜੇ ਗੁਰਮਤ ਪ੍ਰੇਮੀ ਵੀਰ ਆਪਣੇ ਕੰਮ ਧੰਦਿਆਂ ਵਿਚ ਫਸੇ ਕਿਸੇ ਸੰਪ੍ਰਦਾਈ ਸੰਸਥਾ ਵਿਚ ਜਾਕੇ ਇਹ ਚੀਜ਼ਾਂ ਨਹੀਂ ਜਾਣ ਸਕਦੇ ਸਨ ਪਰ ਦਿਲੋਂ ਜਾਨਣ ਦੇ ਇੱਛਾਵਾਨ ਹਨ, ਉਨ੍ਹਾਂ ਦੀ ਮੁਸ਼ਕਲ ਵੀ ਇਸ ਪੁਸਤਕ ਰਾਹੀਂ ਹਲ ਹੋ ਗਈ ਹੈ।

ਸ੍ਰੀ ਮਾਨ ਸੰਤ ਗੁਰਬਚਨ ਸਿੰਘ ਜੀ 'ਖਾਲਸਾ' ਜਿਥੇ ਆਪ ਸ਼ਾਂਤ ਨਿਰਛਲ, ਗੰਭੀਰ ਮਹਾਨ ਵਿਦਵਾਨ, ਪਰਉਪਕਾਰੀ, ਸ੍ਰੇਸ਼ਟ ਕਵੀ ਤੇ ਪੂਰਨ ਗੁਰਸਿਖ ਹਨ ਉਥੇ ਆਪ ਹਸਮੁਖ ਤਬੀਅਤ ਦੇ ਵੀ ਬੜੇ ਹਨ। ਆਪ ਜੀ ਬਾਰੇ ਮੇਰਾ ਲਿਖਣਾ ਤਾਂ ਕੁਝ ਇਵੇਂ ਹੈ ਜਿਵੇਂ ਸੂਰਜ ਦੀ ਰੋਸ਼ਨੀ ਬਾਰੇ ਇਕ ਨੰਨ੍ਹੀ ਜਹੀ ਕਿਰਨ ਕੁਝ ਆਖਣਾ ਚਾਹੇ।

ਵਾਹਿਗੁਰੂ ਕਰੇ ਹਮੇਸ਼ਾਂ ਹੀ ਆਪ ਵਰਗੇ ਗੁਰਮੁਖਾਂ ਗੁਰਸਿਖ ਪਿਆਰਿਆਂ ਦਾ ਹੱਥ ਸਾਡੇ ਸਿਰ ਤੇ ਰਹੇ ਅਤੇ ਪੰਥ ਦੀ ਸ਼ਾਨ ਨੂੰ ਚਾਰ ਚੰਦ ਲੌਣ ਵਾਲੇ ਗੁਰਮੁਖਾਂਦੇ ਦਰਸ਼ਨ ਹੁੰਦੇ ਰਹਿਣ ਤੇ ਗੁਰੂ ਨਾਨਕਦੇਵ ਜੀ ਦੇ ਬਖਸ਼ੇ ਭੰਡਾਰੇ ਵਿਚੋਂ ਆਪ ਨਾਮ ਬਾਣੀ ਦੇ ਛਾਂਦੇ ਵਰਤਾਉਂਦੇ ਰਹੋ।

## ਰਹਾਉ

੧ 'ਇਕ ਰਹਾਉ' ਜਿਥੇ ਵੀ ਗੁਰਬਾਣੀ ਵਿਚ ਆਵੇ ਉਥੇ ਇਕ ਰਹਾਉ ਨਹੀਂ ਸਗੋਂ ਨਿਰਾ ਰਹਾਉ ਹੀ ਪੜ੍ਹਨਾ ਚਾਹੀਦਾ ਹੈ। ਅੰਗ ਹਦਾਂ ਦੇ ਅੰਦਰ ਹੈ, ਏਕਾ (੧) ਰਹਾਉ ਦੀ ਗਿਣਤੀ ਦੀ ਤੁਕ ਦਾ ਹੈ ਜਿਵੇਂ ਸ੍ਰੀ ਰਾਗ ਮਹਲਾ ੪ ਵਣਜਾਰਾ ਦੇ ਸ਼ਬਦ ਵਿਚ ੮੨ ਪੰਨੇ ਤੇ ਛੇ ਰਹਾਉ ਹਨ, ਪਉੜੀ ਦੀ ਗਿਣਤੀ ਦਾ ਨਹੀਂ ਹੈ। ਸੋਰਠ ਆਦਿ ਰਾਗਾਂ ਵਿਚ ਬਿਨਾਂ ਅੰਗ ਤੋਂ 'ਰਹਾਉ' ਬਹੁਤੀ ਵਾਰੀ ਆਉਂਦੇ ਹਨ। ਕਈ ਸ਼ਬਦਾਂ ਯਥਾ:--'ਮੇਰਾ ਮਨੁ ਲੋਚੈ ਗੁਰਦਰਸਨ ਤਾਈ' ਵਿਖੇ ਚਾਰ ਵੇਰਾਂ ਔਂਦੇ ਹਨ, ਇਸੇ ਤਰ੍ਹਾਂ ਅੰਗਾਂ ਸਹਿਤ ਭੀ ਹਨ। 'ਦੂਜਾ ਰਹਾਉ' ਅਖਰਾਂ ਵਿਚ ਜਿਥੇ ਲਿਖਿਆ ਹੋਵੇ ਉਹ ਅਖਰ ਪੜ੍ਹ ਦੇਣੇ। ਸੋ ਹਮੇਸ਼ਾਂ ਇਕ ਰਹਾਉ ਨਹੀਂ ਸਗੋਂ ਸਿਰਫ ਰਹਾਉ ਹੀ ਪੜ੍ਹਨਾ ਚਾਹੀਦਾ ਹੈ। ਰਹਾਉ ਦਾ ਅਰਥ ਹੈ 'ਬਿਸਰਾਮ' ਆਰਾਮ ਜਾਂ ਟਿਕਾਉ, ਅਸਥਾਈ,ਸਨਾਭੀ ਟੀਕਾ ਆਦਿ ਬੇਅੰਤ ਅਰਥ ਹਨ।

## ਮਹੱਲਾ ਯਾ ਮਹਿਲਾ

੨ ਗੁਰਬਾਣੀ ਵਿਚ ਮਹੱਲਾ ਉਚਾਰਣ ਕਰਨਾ ਚਾਹੀਦਾ ਹੈ 'ਮਹਿਲਾ' ਨਹੀਂ ਉਚਾਰਨਾ ਕਿਉਂਕਿ 'ਮਹੱਲਾ' ਪੁਲਿੰਗ ਸ਼ਬਦ ਹੈ ਤੇ ਉਚਾਰਨ ਵਿਚ ਮਹੱਲਾ ਦੂਜਾ, ਤੀਜਾ, ਪੁਲਿੰਗ ਸ਼ਬਦ ਹੈ। 'ਮਹਲਾ' ਦਾ ਅਰਥ ਸੰਸਕ੍ਰਿਤ ਵਿਚ'ਸਰੂਪ'ਹੈ ਅਤੇ ਅਰਬੀ ਵਿਚ ਬਾਦਸ਼ਾਹ ਹੈ। ਸਰੂਪ ਜਾਂ ਬਾਦਸ਼ਾਹ ਦਾ ਭਾਵ ਪਹਿਲਾ ਸਰੂਪ ਜਾਂ ਦੂਜਾ, ਤੀਜਾ,ਚੌਥਾ, ਸਰੂਪ ਗੁਰੂ ਸਾਹਿਬਾਨ ਜੀ ਦਾ ਵਾਚਕ ਹੈ। ਮਹਿਲਾ ਇਸਤ੍ਰੀ ਵਾਚਕ ਹੈ ਇਸ ਲਈ ਜੇ ਮਹਿਲਾ ਕਹਿਣਾ ਮੰਨੀਏ ਤਾਂ ਨਾਲ ਪਹਿਲੀ ਜਾਂ ਦੂਜੀ ਜਾਂ ਤੀਜੀ ਆਦਿ ਕਹਿਣਾ ਪਵੇਗਾ। ਸਤਿਗੁਰੂ ਜੀ ਨੇ ਸ੍ਰੀ ਰਾਗ ਦੇ ਆਦਿ ਵਿਚ ਸ੍ਰੀ ਰਾਗੁ ਮਹਲਾ ਪਹਿਲਾ ੧, ਇਉਂ ਅਖਰਾਂ ਵਿਚ ਲਿਖ ਕੇ ਦਿਖਾਇਆ ਹੈ ਅਤੇ ਹੋਰਨਾਂ ਰਾਗਾਂ ਵਿਚ ਵੀ ਅਖਰਾਂ ਵਿਚ ਲਿਖਿਆ ਹੈ ਜਿਵੇਂ ਸੋਰਠਿ ਮਹਲਾ ੪ ਚੌਥਾ,ਧਨਾਸਰੀ ਮਹਲਾ ੩ ਤੀਜਾ ਜੇ ਪਾਤਸ਼ਾਹ ਜੀ 'ਮਹਿਲਾ' ਕਹਿਣਾ ਮੁਨਾਸਬ ਸਮਝਦੇ ਤਾਂ ਆਪ ਉਪਰਲੇ ਰਾਗਾਂ ਵਿਚ ਪਹਿਲਾ ਦੂਜਾ ਤੀਜਾ ਦੀ ਥਾਂ ਪਹਿਲੀ ਦੂਜੀ ਤੀਜੀ ਆਦਿ ਲਿਖਦੇ ਸੋ ਪਾਠੀ ਤੇ ਪਾਠਕ ਜਨਾਂ ਨੂੰ ਹਮੇਸ਼ਾਂ ਮਹੱਲਾ ਹੀ ਉਚਾਰਣਾਂ ਚਾਹੀਦਾ ਹੈ।

ਪੰਥ ਦੀ ਨਿਮਾਣੀ ਬੱਚੀ :--ਨਿਰਮਲ ਕੌਰ (ਸੁਪਤਨੀ ਸ: ਹਰਬੰਸ ਸਿੰਘ ਜੀ) ਅੰਮ੍ਰਿਤਸਰ।

# ਪੁਸਤਕ ਸੰਬੰਧੀ ਵਿਸ਼ੇਸ਼ ਜਾਣਕਾਰੀ

੧. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਖੇ ਆਏ ਸਮੂਹ ਕਠਨ ਪਾਠਾਂ ਦਾ ਸੰਗ੍ਰਹਿ ਕਰਕੇ ਪਦਵੰਡ ਢੰਗ ਨਾਲ ਕਠਨ ਪਾਠਾਂ ਦੀ ਸਰਲਤਾ ਕੀਤੀ ਗਈ ਹੈ।

੨. ਹਰੇਕ ਉਸ ਤੁਕ ਵਿਚ, ਜਿਥੇ ਕਿ ਠਹਿਰਾਉ ਇਕ ਜਾਂ ਇਕ ਤੋਂ ਵਧੇਰੇ ਵਾਰੀ ਆਉਂਦੇ ਹਨ, ਉਨ੍ਹਾਂ ਵਾਸਤੇ ਅਲਪ ਬਿਸ੍ਰਾਮ ਵਿਚ –,– (ਕਾਮਾ) ਅਰਧ ਬਿਸ੍ਰਾਮ ਵਿਚ –;– (ਸਿਮੀ ਕੋਲਨ) ਤੇ ਪੂਰਨ ਬਿਸ੍ਰਾਮ ਵਿਚ –।।– ਡੰਡੀ ਵਰਤੀ ਗਈ ਹੈ।

੩. ਜਿਥੇ ਪ੍ਰਸਿੱਧ ਪਾਠਾਂ ਤੋਂ ਇਲਾਵਾ ਅੱਖਰ ਅੱਗੇ ਪਿੱਛੇ ਕਰਨ ਨਾਲ ਹੋਰ ਪਾਠ ਬਣ ਜਾਂਦੇ ਹਨ, ਅਤੇ ਹੈਨ ਭੀ ਪ੍ਰਚੱਲਤ, ਉਥੇ ਉਸ ਪਾਠ ਨੂੰ (੨.) ਲਾ ਕੇ ਦਰਸਾ ਦਿੱਤਾ ਹੈ।

੪. ਕਠਨ ਪਾਠਾਂ ਦੇ ਗੂੜ ਅਰਥ ਭੀ ਫੁਟ ਨੋਟ ਵਿਚ ਲਿਖ ਦਿੱਤੇ ਹਨ।

੫. ਖਾਸ ਖਾਸ ਸ਼ਬਦਾਂ ਦੀਆਂ ਉਥਾਨਕਾਂ ਭੀ ਦਿੱਤੀਆਂ ਹਨ।

੬. ਕਿਧਰੇ ੨ ਖਾਸ ਪਾਠ ਨੂੰ ਦੱਸਣ ਵਾਸਤੇ ('--') ਭੀ ਵਰਤੇ ਗਏ ਹਨ।

੭. ਕਈ ਪਾਠਾਂ ਦਾ ਉਚਾਰਣ ਪ੍ਰਗਟੌਣ ਵਾਸਤੇ ਬ੍ਰੀਕ ਟਾਈਪ ਵਿਚ ਸਹੀ ਉਚਾਰਣ ਦਾ ਢੰਗ ਵੀ ਦਸਿਆ ਗਿਆ ਹੈ।

੮. ਰਾਗਮਾਲਾ ਜੋ ਕੇਵਲ 'ਰਾਗਾਂ ਦੀ ਲੜੀ' ਖਿਆਲ ਕੀਤੀ ਜਾਂਦੀ ਹੈ, ਇਸਦੇ ਗੁਰਮਤ ਕਸਵਟੀ ਅਨੁਸਾਰ ਪ੍ਰਮਾਣੀਕ ਪ੍ਰਚੱਲਤ ਅਰਥ ਕੀਤੇ ਹਨ।

੯. ਪਹਿਲੇ ਕਾਲਮ ਵਿਚ ੧੪੩੦ ਵਾਲੀ ਬੀੜ ਦਾ ਪੰਨਾ, ਦੂਜੇ ਵਿਚ ਤੁਕਾਂ ਦੀ ਗਿਣਤੀ ਤੇ ਤੀਜੇ ਵਿਚ ਸ਼ਬਦ ਦਾ ਨੰਬਰ ਦਿੱਤਾ ਹੈ, ਇਸ ਤਰ੍ਹਾਂ ਪਾਠਕ ਪ੍ਰੇਮੀਆਂ ਨੂੰ ਬੀੜ ਵਿਚੋਂ ਸ਼ਬਦ ਲੱਭਣ ਲਈ ਸੁਖੈਨਤਾ ਹੋ ਗਈ ਹੈ।

੧੦. 'ਯਜਾ' ਅੱਖਰਾਂ ਵਾਲੇ ਆਏ ਪਾਠਾਂ ਨੂੰ ਵੱਖ ਛਾਪ ਦਿੱਤਾ ਹੈ ਤਾਂਕਿ ਪ੍ਰੇਮੀ ਜਨ ਉਨ੍ਹਾਂ ਦਾ ਪਾਠ ਕਰਕੇ ਉਚਾਰਣ ਦਾ ਢੰਗ ਪ੍ਰਪੱਕ ਕਰ ਸੱਕਣ।

੧੧. ਬਾਣੀ ਵਿਖੇ ਜੋ ਅੱਧੇ ਅੱਖਰ ਵਰਤੇ ਗਏ ਹਨ ਉਨ੍ਹਾਂ ਦੀ ਭੀ ਗਜਾਤ ਕਰਾਈ ਗਈ ਹੈ।

੧੨. ਗੁਰਗੱਦੀ ਪ੍ਰਾਪਤ ਦਮਦਮੀ ਬੀੜ ਦੇ ਜਿਨ੍ਹਾਂ ਪਾਠਾਂ ਦਾ ਕਰਤਾਰ ਪੁਰ ਵਾਲੀ ਬੀੜ ਦੇ ਪਾਠਾਂ ਵਿਚ ਭੇਦ ਹੈ, ਉਹ ਭੀ ਸੰਖੇਪ ਮਾਤ੍ਰ ਛਾਪ ਦਿਤੇ ਹਨ।

੧੩. ਪਾਠਾਂ ਦੀ ਸੁਧਾਈ ਤੇ ਛਪਾਈ ਪ੍ਰਮਾਣੀਕ ਪ੍ਰਚੱਲਤ ਦਮਦਮੀ ਬੀੜ ਨਾਲ ਕੀਤੀ ਗਈ ਹੈ ਜਿਸਕਰਕੇ ਕਿਹਾ ਜਾ ਸਕਦਾ ਹੈ ਕਿ ਇਸਪੁਸਤਕ ਵਿਚ ਛਪੇਪਾਠ ਨਿਸਚੇ ਸ਼ੁਧ ਹਨ ਇਹ ਪੁਸਤਕ ਛਾਪ ਕੇ ਸ੍ਰੀ ਮਾਨ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਭਿੰਡਰਾਂ ਵਾਲਿਆਂ ਨੇ ਸਮੁਚੇ ਪੰਥ ਤੇ ਨ ਭੁਲਣ ਵਾਲਾ ਉਪਕਾਰ ਕੀਤਾ ਹੈ। ਸਾਨੂੰ ਪੂਰਨ ਭ੍ਰੋਸਾ ਹੈ ਕਿ ਇਸ ਪੁਸਤਕ ਦੀ ਰੌਸ਼ਨੀ ਵਿਚ ਵਿਦਿਆਰਥੀ ਸਜਣ ਪਾਠ ਤੇ ਪਾਠੰਤ੍ਰ ਭੇਦ ਦਾ ਪੂਰਾ ੨ ਲਾਭ ਉਠਾ ਸਕਣਗੇ।

ਦਾਸ–ਗਜਾਨੀ ਮੋਹਨ ਸਿੰਘ, ਡੇਰਾ ਬਾਬਾ ਸ਼ਾਮ ਸਿੰਘ, ਆਟਾ ਮੰਡੀ ਅਮ੍ਰਿਤਸਰ

## ਯਯੇ ਅਖਰਾਂ ਵਾਲੇ ਪਾਠਾਂ ਦਾ ਉਚਾਰਨ

| ਪਾਠ | ਉਚਾਰਣ | ਅਰਥ |
|---|---|---|
| ਦੁਯਾ | ਦੁਇਆ | ਦੂਜਾ |
| ਦਯੁ | ਦਈਉ | ਪ੍ਰੇਰਕ, ਦਿਆਲੂ |
| ਦਯੈ | ਦਈਐ | ਪ੍ਰੇਰਕ ਨੂੰ |
| ਦੁਯੈ | ਦੁਇਐ | ਦ੍ਵੈਤ ਭਾਵ |
| ਭਯਾ | ਭਈਆ | ਭਾਈ, ਭਰਾ |
| ਰਯਤਿ | ਰਈਅਤਿ | ਪਰਜਾ |
| ਦਯਿ | ਦਈਇ | ਪ੍ਰੇਰਕ, ਦਿਆਲੂ |
| ਮੁਯੇ | ਮੁਈਏ | ਪਿਆਰੀਏ |
| ਪਾਯੈ | ਪਾਇਐ | ਪਉਣਾ |
| ਰਮਯੇ | ਰਮਈਏ | ਰਮਿਆ ਹੋਇਆ |
| ਅਯੋ | ਅਇਓ | ਆਇਆ |
| ਦੁਯੀ | ਦੁਈ | ਦੂਜੀ |
| ਅਯਾਨਾ | ਅਇਆਨਾਂ | ਬਾਲਕ ਅਞਾਣਾ |
| ਕਾਯਾ | ਕਾਇਆ | ਦੇਹ, ਸਰੀਰ |
| ਪਯਾ | ਪੈਆ | ਪਈ, ਲਿਖਤ |
| ਕਾਯਉ | ਕਾਇਅਉ | ਦੇਹ |
| ਭੈਯਾਨ | ਭੈਆਨ | ਭੈ ਦਾਇਕ |
| ਤੁਯੰ | ਤੁਇਅੰ | ਤੇਰੀ, ਤੇਰੇ ਤੇ |
| ਮਯਹ | ਮਇਅਹ | ਸਰੂਪ |
| ਧਾਯੰਤੇ | ਧਾਇਅੰਤੇ | ਧਾਵਾ ਕਰਨਾ |
| ਰਮਣੀਕ | ਰਮਣੀਅ | ਸੁੰਦਰ |
| ਪਯਾਲ | ਪਇਆਲ | ਪਤਾਲ |
| ਦ੍ਰਿੜ੍ਹੰਤਣਃ | ਦ੍ਰਿੜ੍ਹੰਤਣਹ | ਦ੍ਰਿੜ੍ਹ ਕਰਨਾ |
| ਮਯ | ਮੈ | ਸਰੂਪ |
| ਚਾਯ | ਚਾਅ | ਉਤਸ਼ਾਹ |
| ਨਯਣਿ | ਨੈਣ | ਨੇਤ੍ਰ, ਅਖੀਂ |
| ਬਯਣਿ | ਬੈਣ | ਬਚਨ |
| ਜਯੋ | ਜਇਓ | ਜੈ ਜੈ ਕਾਰ |
| ਜਯ | ਜੈ | ਜੈ ਜੈ ਕਾਰ |

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ<br>ਵਰਤੇ ਗਏ ਖਾਸ ਖਾਸ ਅਖਰਾਂ ਸੰਬੰਧੀ

## ਸੂਚਨਾ

ਉ–}ਔਂਕੜ ਤੇ ਹੋੜੇ ਦੀ ਵਰਤੋਂ
ਸ੍ਰੋਈ–}(ਦਰਮਿਆਨੀ ਅਵਾਜ਼ ਵਾਸਤੇ)

ਗਾਵਨ੍ਹਿ–ਪੈਰ ਹਾਹੇ ਦੀ ਵਰਤੋਂ
ਗ੍ਯਾਨ–ਅੱਧੇ ਯੱਯੇ ਦੀ ਵਰਤੋਂ
ਕੰੀ–ਬਿੰਦੀ ਦੀ ਥਾਂ ਟਿੱਪੀ ਦੀ ਵਰਤੋਂ
ਹੱਉ–ਟਿੱਪੀ ਦੀ ਥਾਂ ਓਦ ਦੀ ਵਰਤੋਂ
ਕਿਸ੍ਨ–ਅੱਧੇ ਨੰਨੇ ਦੀ ਵਰਤੋਂ
ਗ੍ਰਿਸ੍ਟ–ਅੱਧੇ ਟੈਂਕੇ ਦੀ ਵਰਤੋਂ
ਕਲ੍ਚਰੈ–ਅੱਧੇ ਊੜੇ ਦੀ ਵਰਤੋਂ
ਬਿਸ੍ਵ–ਅੱਧੇ ਵੱਵੇ ਦੀ ਵਰਤੋਂ
ਅਸ੍ਚਰਜ–ਅੱਧੇ ਚੱਚੇ ਦੀ ਵਰਤੋਂ
ਦ੍ਰਿੜ੍ਹੰਤਣਃ–ਹਾਹੇ ਦੀ ਵਰਤੋਂ
ਅਮ੍ਰਿਤੰ–ਅੱਧੇ ਸੱਸੇ ਦੀ ਵਰਤੋਂ
ਦਸ੍ਤਗੀਰੀ–ਅੱਧੇ ਤੱਤੇ ਦੀ ਵਰਤੋਂ

ਨੋਟ:–ਸਹਸਕ੍ਰਿਤ ਤੇ ਸਵੱਯਾਂ ਵਿਚ ਜੋ ਅਖਰਾਂ ਦੇ ਚਰਨਾ ਵਿਚ ਯਯੇ ਅਖਰਾਂ ਦਾ ਨਿਸ਼ਾਨ ਹੈ ਓਹ ਐੜੇ ਦੇ ਥਾਂ ਬੋਲਦਾ ਹੈ ਜੇ ਅਖਰ ਹੇਠ ( ੍ ) ਔਂਕੜ ਹੋਵੇ ਤਾਂ ਊੜੇ ਦੇ ਥਾਂ ਬੋਲੇਗਾ। ਕਈ ਥਾਂਈ ਚਰਨੀ ਯਯੇ ਦਾ ਨਿਸ਼ਾਨ ਹੁੰਦਾ ਹੈ ਤੇ ਅਖਰ ਨੂੰ ਲਗਾਂ ਭੀ ਹੁੰਦੀਆਂ ਹਨ ਜਿਹਾ ਕਿ 'ਅਤ੍ਰੈਤ' ਇਥੇ ਚਰਨਾਂ ਵਾਲੇ ਅਖਰ ਨੂੰ ਅੱਧਾ ਯਯਾ ਬੋਲਦਾ ਹੈ ਇਸੇਤਰ੍ਹਾਂ ਹੋਰ ਥਾਂ ਸਮਝੋ।

# ਗੁਰੂ ਗੱਦੀ ਪ੍ਰਾਪਤ ਸ੍ਰੀ ਦਮਦਮੀ ਬੀੜ ਤੇ ਸ੍ਰੀ ਕਰਤਾਰ ਪੁਰ ਸਾਹਿਬ ਜੀ ਵਾਲੀ ਬੀੜ ਦੇ 'ਪਾਠ-ਭੇਦਾਂ' ਦੀ ਵੰਨਗੀ

| ਪੰਨਾ | ਤੁਕ | ਸ੍ਰੀ ਦਮਦਮੀ ਬੀੜ ਦੇ ਲਿਖਤੀ ਤੇ ਛਾਪੇ ਦੇ ਪ੍ਰਚੱਲਤ ਪਾਠ | ਸ੍ਰੀ ਕਰਤਾਰ ਪੁਰੀ ਬੀੜ ਦੇ ਲਿਖਤੀਪਾਠ |
|---|---|---|---|
| ੧ | ੪ | ਨਾਨਕ ਹੋਸੀ ਭੀ ਸਚੁ ॥੧॥ | ॥੧॥ ਨਹੀਂ ਹੈ |
| ੧ | ੫ | ਚੁਪੈ ਚੁਪਿ ਨ ਹੋਵਈ | ਚੁਪ |
| ੨੫ | ੪ | ਕਰਣੀ ਬਾਝਹੁ ਘਟੇ ਘਟਿ | ਵਾਝਹੁ |
| ੫੪ | ੪ | ਦੁਇ ਕਰ ਜੋੜਿ ਖੜੀ ਤੁਕੈ | ਥਕੀ ਤਕੈ |
| ੭੪ | ੭ | ਦੀਪ ਲੋਅ ਪਇਆਲਿਆ | ਲੋਆ |
| ੮੨ | ੯ | ਵਿਰਲੇ ਕੇਈ ਕੇਇ | ਕੇ |
| ੧੩੬ | ੧੨ | ਜਿਸ ਕਉ ਨਦਰਿ | ਜਿਨ |
| ੧੩੬ | ੧੭ | ਕਹੀਐ ਕਿਥੈ ਵੇਣ | ਵੇਣ |
| ੧੪੩ | ੧੮ | ਅਫਜੂ ਖੁਦਾਇਆ | ਖੁਦਾਇ |
| ੧੪੬ | ੫ | ਤਾ ਕਿਆ ਹੋਰਿ | ਕਿਅ |
| ੧੫੪ | ੧ | ਕਰਣੈ ਵਾਲਾ | ਕਹਣੈ |
| ੧੫੭ | ੧੦ | ਨਿਰਭਉ ਕਾ ਸੋਹਿਲਾ | ਸੋਹੇਲਾ |
| ੧੭੩ | ੧੭ | ਸਭ ਦਾਲਦ | ਸਬ |
| ੧੭੮ | ੧੫ | ਕਿ ਆਖਿ ਵਖਾਣੈ | ਕਿਆ |
| ੧੮੮ | ੧੩ | ਕਉਨ ਵਡਾ ਮਾਇਆ | ਕੋਉ ਨ |
| ੧੯੯ | ੧੭ | ਜੀਅ ਕੇ ਸਾਥੇ | ਸਾਥੈ |
| ੨੧੩ | ੧੪ | ਸਭਹੂ ਕੋ ਰਸੁ ਹਰਿ | ਸਬ ਹੂ |
| ੨੧੯ | ੧੬ | ਪਤਿਤ ਪੁਨੀਤ | ਪਤਤਿ |
| ੨੨੦ | ੭ | ਜਾਨਹੁ ਗਿਆਨੀ | ਜਾਨਉ |
| ੨੫੬ | ੧੫ | ਰੈਣਿ ਦਿਨਸੁ | ਦਿਣਸੁ |
| ੩੦੪ | ੧੪ | ਜੋਰਾ ਪੁਰਖ | ਪੁਰਸ |
| ੩੧੧ | ੧੧ | ਸਲੋਕ ਮਹਲਾ ੩ | ਸਲੋਕ ਮਹਲ ੩ |
| ੩੧੫ | ੧੭ | ਉਸਤਤਿ ਵਿਚਿ | ਉਸਤਤੀ |
| ੩੧੬ | ੨ | ਖੜਿ ਪਾਇਅਹੁ | ਪਾਇਹੁ |
| ੩੧੭ | ੧ | ਓਨਾ ਗੁਣੈ ਨੋ | ਗੁਣਾ ਨੋ |
| ੩੨੩ | ੧੭ | ਸੁਅਟਾ ਤੋਰ | ਸੁਅਟਾ |
| ੩੨੪ | ੧੩ | ॥੧॥ ਰਹਾਉ | ਰਹਾਉ |

| ਪੰਨਾ | ਤੁਕ | ਸ੍ਰੀ ਦਮਦਮੀ ਬੀੜ ਦੇ ਲਿਖਤੀ ਤੇ ਛਾਪੇ ਦੇ ਪ੍ਰਚੱਲਤ ਪਾਠ | ਸ੍ਰੀ ਕਰਤਾਰ ਪੁਰੀ ਬੀੜ ਦੇ ਲਿਖਤੀ ਪਾਠ |
|---|---|---|---|
| ੩੨੪ | ੧੬ | ਕਬ ਕੇ ਹੋਏ | ਹੁਏ |
| ੩੨੬ | ੯ | ਉਠਿ ਆਇਆ | ਆਇਅ |
| ੩੩੩ | ੧੬ | ਗਉੜੀ ਪੰਚਪਦਾ | ਪੰਚਪਦ |
| ੩੪੬ | ੧੭ | ਜਾਤੇ ਆਵਾਗਵਨੁ | ਜਾਤਿ |
| ੩੪੮ | ੬ | ਆਪੇ ਭੁਗਤਾ ਜੀ ਹਉ | ਭੁਗਤਾ ਹਉ |
| ੩੫੬ | ੫ | ਪੰਚਪਦੇ | ਪੰਚਪਦ |
| ੩੭੫ | ੧੬ | ਆਸਾ ਮਃ ੫ | ਆਸਾ ੫ |
| ੪੦੯ | ੭ | ਆਸਾਵਰੀ | ਅਸਾਵਰੀ |
| ੪੩੬ | ੧੨ | ਆਸਾ ਮਹਲਾ ੧ | ਮਹਲ ੧ |
| ੪੩੮ | ੯ | ਸੰਸਾਰਿ ਜੀਉ | ਜੀ |
| ੪੪੨ | ੧੫ | ਲਾਹਾ ਹਰਿ ਨਾਮੁ ਲੈ ਜਾਹਿ | ਰਾਮੁ |
| ੪੫੦ | ੧੦ | ਅਗੈ ਭੁਖਾ ਕਿਆ ਖਾਏ | ਭੁਖ |
| ੪੫੦ | ੧੫ | ਆਸਾ ਮਹਲਾ ੪ | ਮਹਲ ੪ |
| ੪੫੫ | ੧੪ | ਜਪ ਤਾਪ ਸੰਜਮ ਕਿਰਿਆ ਪੂਜਾ | ਕਿਰਿਅ |
| ੪੬੨ | ੧੮ | ਮਹਲਾ ੨ | ਮਹਲ ੨ |
| ੪੭੩ | ੧੨ | ਸਲੋਕੁ ਮਃ ੧ | ਸਲੋਕੁ |
| ੪੭੫ | ੧੫ | ਰਹਾਉ | ਰਹਉ |
| ੪੮੦ | ੧੬ | ਸੁਪਨੀ ਸੁਪਨੀ ਕਿਆ ਕਹਉ | ਕਹਹੁ |
| ੪੯੯ | ੭ | ਆਵਤ ਜਾਤ ਰਹੈ ਗੁਬਾਰਿ | ਜਾਵਤ |
| ੫੦੦ | ੧ | ਗੂਜਰੀ ਮਹਲਾ ੫ | ਮਹਲ ੫ |
| ੫੦੯ | ੧੨ | ਸਲੋਕੁ ਮਃ ੩ | ਸਲੋਕੁ ੩ |
| ੫੧੬ | ੧੮ | ਤਿਸੁ ਆਗੈ ਅਰਦਾਸਿ | ਅਗੈ |
| ੫੧੯ | ੩ | ਨਾਉ ॥੧॥ ਮਃ ੫ ॥ ਸਿਮਰਤ | ॥੧॥ ਸਿਮਰਤ |
| ੫੨੪ | ੧੬ | ਤਨਨਾ ਬੁਨਨਾ | ਤਤਨਾ |
| ੫੨੫ | ੮ | ॥ ਰਹਾਉ ॥ | ॥ ਰਹਉ ॥ |
| ੫੨੯ | ੮ | ਗਰੀਬ ਬੁਲਾਵਉ | ਬਲਾਵਉ |
| ੫੫੯ | ੪ | ਮਿਲਾਇ ॥੨॥ ਮੇਰੀ | ਮਿਲਾਇ ॥ ਮੇਰੀ |
| ੫੬੮ | ੧੭ | ਗੁਰੁ ਆਪਣਾ | ਅਪਣਾ |
| ੫੯੮ | ੧੦ | ਪੰਚਪਦੇ | ਪੰਚਪਦ |
| ੬੧੭ | ੧੬ | ਸੋਰਠਿ ਮਹਲਾ ੫ | ਸੋਰਠਿ ਮਹਲ ੫ |

| ਪੰਨਾ | ਤੁਕ | ਸ੍ਰੀ ਦਮਦਮੀ ਬੀੜ ਦੇ ਲਿਖਤੀ ਤੇ ਛਾਪੇ ਦੇ ਪ੍ਰਚੱਲਤ ਪਾਠ | ਸ੍ਰੀ ਕਰਤਾਰ ਪੁਰੀ ਬੀੜ ਦੇ ਲਿਖਤੀ ਪਾਠ |
|---|---|---|---|
| ੬੩੨ | ੩ | ਨਾ ਗੁਰਜਨੁ | ਨ ਗੁਰ ਜਨੁ |
| ੬੪੮ | ੧੨ | ਮ: ੩ | ਮ: ੧ |
| ੬੬੧ | ੯ | ਧਨਾਸਰੀ ਮਹਲਾ ੧ | ਮਹਲਾ ੩ |
| ੬੬੬ | ੬ | ਦੂਜਾ ਅਵਰੁ | ਦੂਆ |
| ੬੯੨ | ੧੬ | ਮਾਰਕੰਡੇ ਤੇ ਕੋ ਅਧਿਕਾਈ | ਮਾਰਕੰਡ |
| ੬੯੫ | ੧੨ | ਸੈਣੁ ਭਣੈ | ਸੈਨੁ |
| ੭੨੧ | ੧੦ | ਅਤੀਤੁ | ਤੀਤੁ |
| ੭੩੧ | ੧੯ | ਦੀਜੈ ਦਾਨੁ | ਕੀਜੈ |
| ੭੭੯ | ੧੦ | ਹਮ ਬਹੁਰੀਆ | ਹਮਾ |
| ੭੮੭ | ੧੦ | ॥੨॥ ਮ: ੩ ॥ | ॥੨॥੩॥ |
| ੮੦੨ | ੮ | ਜਾਨੜੀਏ ਕੈ ਘਰਿ ਗਾਵਣਾ | ਜਾਨੜੀਏ ਕੈ ਘਰਿ |
| ੮੧੭ | ੧੨ | ਦੀਨੋ ਦਾਨਿ | ਦੀਨੋ ਜਾਨਿ |
| ੮੩੨ | ੪ | ਚੀਤਿ ਚਿਤਵਉ | ਚੀਤਿ ਚਿਤਉ |
| ੮੩੧ | ੧੮ | ਊਤਮ ਕਰਮਾਂ | ਊਤਮਾ ਕਰਮਾਂ |
| ੮੫੩ | ੧੩ | ਨ ਮਰੈ | ਨੋ ਮਰੈ |
| ੮੭੫ | ੧੮ | ੪॥੨॥੧੧॥੭॥੨॥੪੯॥ ਜੋੜੁ | ੪॥੨॥ |
| ੮੭੭ | ੪ | ॥੧॥ ਰਹਾਉ | ॥੧॥ |
| ੮੯੯ | ੧ | ਕਤਹੂ ਨ ਧਾਵੈ | ਕਤਹੂ ਧਾਵੈ |
| ੯੦੮ | ੧੦ | ਮਹਲਾ ੩ | ਮਹਲ ੩ |
| ੯੪੨ | ੮ | ਤ੍ਰਿਪਤਿ ਨਹੀ | ਤ੍ਰਿਪਤਿ ਨਾਹੀ |
| ੯੫੩ | ੧੨ | ਲੇਖਾ ਰਬੁ ਮੰਗੇਸੀਆ | ਮੰਗਸੀਆ |
| ੯੫੪ | ੧੧ | ਸਾਰ ਨ ਜਾਣਈ | ਜਾਣਨੀ |
| ੯੫੪ | ੩ | ਕਿਰਪਨ ਸੰਚਹਿ | ਕਿਰਪ |
| ੯੫੭ | ੪ | ਪੂਰੈ ਵੇਖਾਲਿਆ | ਦੇਖਾਲਿਆ |
| ੯੬੫ | ੯ | ਮਹਲਾ ੫ | ਮਹਲ ੫ |
| ੯੬੮ | ੬ | ਕਿਆ ਸਾਲਾਹੀ | ਕਿਅ |
| ੯੬੮ | ੧੨ | ਗੁਰੁ ਅਮਰੁ ਤੂ | ਅਮਰੁ |
| ੯੬੮ | ੧੬ | ਦੂਣੀ ਚਉਣੀ ਕਰਾਮਾਤਿ | ਦੂਣੀ ਚਉਣੀ |
| ੯੮੩ | ੮ | ॥੧॥ ਰਹਾਉ ॥ | । ਰਹਾਉ । |

ਇਤਿਆਦਿਕ ਕ੍ਰੀਬਨ ਪੰਦ੍ਰਾਂ ਸੌ ਪਾਠ ਹਨ ਜੋ ਸ੍ਰੀ ਦਮਦਮੀ ਬੀੜ ਦੇ ਪਾਠਾਂ ਨਾਲ ਨਹੀਂ ਮਿਲਦੇ।

# ਸ਼ੁਧੀ ਪੱਤ੍ਰ

| ਪੰਨਾ | ਤੁਕ | ਸ਼ਬਦ | ਸ਼ੁੱਧ ਪਾਠ | ਅਸ਼ੁੱਧ ਪਾਠ |
|---|---|---|---|---|
| ੯ | ੧ | | ਸੋ ਦਰੁ | ਸੋਦਰੁ |
| ੧੦ | ੧੬ | | ਸਿਰੀਰਾਗੁ | ਸਿਰੀ ਰਾਗੁ |
| ੧੪ | ੧੨ | ੪੬ | ਸਤੁਗੁਰੁ | ਸਤ ਗੁਰੁ |
| ੧੫ | ੧੯ | ੬੩ | ਗੁਣ-ਤਾਸ (ਸਬੰਧਕ ਪੜ੍ਹੋ) | ਗੁਣ ਤਾਸ |
| ੧੫ | ੧੯ | ੬੩ | ਦੂਜੈ ਭਾਇ ਦੁਸਟੁ ਆਤਮਾ; | ਬਿਸਰਾਮ ਨਹੀਂ ਲਾਇਆ |
| ੧੫ | ੨੮ | ੭੨ | ਹੁਕਮੁ ਚਲਾਏ ਨਿਸੰਗ ਹੋਇ, ਵਰਤੈ ਅ-ਫਰਿਆ | ਅਫਰਿਆ |
| ੧੭ | ੨[illegible] | ੯੬ | ਕਹਨ ਕਹਾਵਨ, ਇਹੁ ਕੀਰਤਿ ਕਰਲਾ | ਬਿਸਰਾਮ ਨਹੀਂ ਲਾਇਆ |
| ੧੯ | ੧੬ | ੧੬ | ਬਦਫੈਲੀ | ਬਦ ਫੈਲੀ |
| ੨੧ | ੧੬ | ੧ | ਹਉ ਵਾਰੀ ਹਉ ਵਾਰਣੈ; | ਬਿਸਰਾਮ ਨਹੀਂ ਲਾਇਆ |
| ੨੬ | ੬ | ੧੨ | ਆਤਮਾਦੇਉ | ਆਤਮਾਦੇ ਉ |
| ੩੦ | ੭ | ੨੬ | ਗਰਠੇ ਕਰੇ | ਗਰੱਠੇ ਕਰੇ |
| ੩੭ | ੧੨ | ੧੪ | ਜੇਤੇ ਜੀਅ | ਜੇਤੇਜੀਅ |
| ੩੮ | ੨੬ | ੨੦ | ਨੋਟ :–ਅਤੀ ਹੂ (ਅਧਕ ਨਾਲ ਨ ਬੁਲਾਉ) | ਅੱਤੀ ਹੂ |
| ੪੪ | ੬ | ੫੧ | ਵਸਗਤਿ | ਵਸ ਗਤਿ |
| ੪੫ | ੧੨ | ੭੮ | ਊਨ ਤੇ ਦੁਗੁਣ ; | ਊਨਤੇ ਦੁਗੁਣ |
| ੪੭ | ੬ | ੧੪੬ | ਹਰਿ ਦਿਨੁ ; | ਹਰਿਦਿਨੁ |
| ੪੭ | ੧੪ | ੧੧੩ | ਭੂਮੀਆ ਭੂਮਿ ਊਪਰਿ; ਨਿਤ ਲੁਝੈ | ਬਿਸਰਾਮ ਨਹੀਂ ਲਾਇਆ |
| ੪੭ | ੪ | ੧੬੦ | ਜਿਉ ਕਾਪੁਰਖੁ ; | ਜਿਉ ਕਾ ਪੁਰਖੁ |
| ੪੮ | ੧ | ੧੬੯ | ਅਹਿ–ਬੁਧ(ਸਬੰਧਕ ਬੋਲੋ) | ਅਹਿਬੁਧ |
| ੫੦ | ੧੭ | ੧੩੪ | ਰਾਮ ਸੰਤ ਮਹਿ ਭੇਦੁ ਕਿਛੁ ਨਾਹੀ ; ਬਿਸਰਾਮ) | ਰਾਮ ਸੰਤ ਮਹਿ ਭੇਦੁਕਿਛੁ ਨਾਹੀ ਏਕੁ ਜਨੁ; |
| ੫੦ | ੨ | ੧੩੫ | ਤੁਮਾ ਹੀ | ਤੁਮਾਹੀ |
| ੫੬ | ੧੯ | ੧੨ | ਭੈ ਹਾਰੀਆ | ਭੈ--ਹਾਰੀਆ |
| ੬੦ | ੧ | ੧੦ | ਕਰਮ ਰਤ | ਕਰਮਰਤ |
| ੬੩ | ੧ | ੪ | ਮੁਖਿ ਅਧਿਆਉ; | ਮੁਖਿ, ਅਧਿਆਉ |
| ੬੩ | ੧੫ | ੮ | ਬ੍ਰਹਮਗਿਆਨੀ | ਬ੍ਰਹਮ ਗਿਆਨੀ |
| ੬੭ | ੧੬ | ੧੦ | ਕਈ ਕੋਟਿ; ਪਰ ਦੂਖਨਾ ਕਰਹਿ | ਕਈ ਕੋਟਿ ਪਰ, |
| ੬੬ | ੧੨ | ੯ | ਭਲਾ (ਮੁਖ ਭੱਲਾ ਪਾਠ ਬੋਲੋ ਦੂਜੇ ਅਰਥ ਵਿਚ ਪੋਲਾ ਬੋਲੋ) | ਵਿਚਾਲੜਾ ਮੇਲ ਢੋਲੋ |

| ਪੰਨਾ | ਤੁਕ | ਸ਼ਬਦ | ਸ਼ੁੱਧ ਪਾਠ | ਅਸ਼ੁੱਧ ਪਾਠ |
|---|---|---|---|---|
| ੬੮ | ੨ | ੨੦ | ਗੁਰਸਿਖ | ਗੁਰ ਸਿਖ |
| ੬੮ | ੯ | ੨੧ | ਗੁਰਸਿਖਾ | ਗੁਰ ਸਿਖਾ |
| ੬੮ | ੭ | ੨੮ | ਨਾਰਾਇਣ ਲਇਆ ਨਾਠੂੰਗੜਾ ; | ਬਿਸਰਾਮ ਨਹੀਂ ਲਾਇਆ |
| ੭੦ | ੧੩ | ੩੩ | ਗੁਰਸਿਖਾਂ | ਗੁਰ ਸਿਖਾਂ |
| ੭੦ | ੨ | | ਰਾਇ ਕਮਾਲਦੀ | ਰਾਇ ਕਮਾਲ ਦੀ |
| ੭੨ | ੮ | ੧੦ | ਜੋ ਜਨ ਪਰ ਮਿਤਿ; ਪਰ ਮਨੁ ਜਾਨਾ | ਬਿਸਰਾਮ ਨਹੀਂ ਲਾਇਆ |
| ੭੫ | ੧੯ | ੪੩ | ਦੁਚਿਤੇ ਕੀ ਦੁਇ ਥੂਨਿ ਗਿਰਾਨੀ; ਮੋਹ ਬਲੇਂਡਾ ਟੂਟਾ ॥ | ਬਿਸਰਾਮ ਨਹੀਂ ਲਾਇਆ |
| ੭੫ | ੧੩ | ੪੫ | ਆਪਨ ਕਹਿ ਆ ਨ ਲੇਹੀ। (ਇਹੁ ਪਾਠ ਦੂਜਾ ਹੈ) | ਆਪਨ ਕਹਿ ਆਨ ਲੇਹੀ। |
| ੭੫ | ੫ | ੪੭ | ਗੁਰ ਪਰਸਾਦਿ | ਗੁਰਪਰਸਾਦਿ |
| ੭੬ | ੪ | ੫੧ | ਏਕੈ ਸਬਦੀ | ਏਕੈਸਬਦੀ |
| ੭੬ | ੪ | ੫੧ | ਜਾ ਪਹਿ ਜਾਉ ਆਪੁ ਛੁਟਕਾਵਨਿ ; | ਜਾਪਹਿ ਜਾਉ |
| ੭੮ | ੭ | ੭੨ | ਰਾਜਾਰਾਮ, | ਰਾਜਾ ਰਾਮ, |
| ੭੯ | ੩ | ੧ | ਨੋਟ:—ਅੱਖਰ, ਪਾਠ ਐੜੇ ਤੇ ਅਧਕ ਲਾਕੇ ਕਰਨਾ ਓਇ ਅਖਰ ਇਨ ਮਹਿ ਨਾਹਿ ॥ ਨੋਟ ਤੇ ਗਲਤੀ ਹੈ | ਅਖੱਰ |
| ੭੯ | ੫ | ੩ | ਅੱਲਹ(ਐੜਾ ਤੇ ਅਧਕ ਬੁਲਾਓ) ॥ | ਅਲੱਹ |
| ੮੦ | ੧੩ | ੨੪ | ਦਸਵੈਦੁਆਰ | ਦਸਵੈ ਦੁਆਰ |
| ੮੪ | ੧੫ | ੫ | ਰਵਿ ਪ੍ਰਗਾਸ ਰਜਨੀ ਜਥਾ ਗਤਿ; ਜਾਨਤ ਸਭ ਸੰਸਾਰ ॥ | ਰਵਿ ਪ੍ਰਗਾਸ ਰਜਨੀ ਜਥਾ; |
| ੮੪ | ੧੦ | ੧ | ਰਾਗੁ ਆਸਾ ਮਹਲਾ ੧ ਘਰੁ ੧ ਸੋ ਦਰੁ | ਸੋਦਰੁ |
| ੮੬ | ੫ | ੧੭ | ਸੋ ਪ੍ਰਭੁ ਦੂਰਿ ਨਾਹੀ; ਪ੍ਰਭੁ ਤੂੰਹੈ ॥ (੨) ਤੂੰ ਹੈ ॥ | |
| ੮੮ | ੧੦ | ੩੨ | (੧) ਆਤਮਰਾਉ ॥ (੨) ਆਤਮ ਰਾਉ ॥ | |
| ੮੯ | ੧੫ | ੫੧ | (੧) ਅਨਲ—ਵਾਉ ॥ (੨) ਅਨਲਵਾਉ ॥ | |
| ੯੦ | ੧੪ | ੬੬ | ਹਮਰੈ ਸ੍ਰਵਣ, ਸਿਮਰਨੁ ਹਰਿ ਕੀਰਤਨ; ਹਉ ਹਰਿ ਬਿਨੁ ਰਹਿ ਨ ਸਕਉਹਉ, ਇਕੁ ਖਿਨੁ ॥ | ;ਹਉ ਹਰਿ ਬਿਨੁ ਰਹਿ ਨ ਸਕਉ, ਹਉ ਇਕੁ ਖਿਨੁ ॥ |
| ੯੧ | ੫ | ੩ | ਪ੍ਰਗਟੀ—ਆਇ | ਪ੍ਰਗਟੀ ਆਇ |
| ੯੩ | ੯ | ੨੬ | ਜਾਪ ਤਾਪ, ਕਛੁ ਉਕਤਿ ਨ ਮੋਰੀ ॥ | ਜਾਪ ਤਾਪ ਕਛੁ, ਉਕਤਿ |
| ੯੭ | ੨ | ੬੯ | ਅਵੀਚਾਰੀ (ਪਾਠ ਇਕਠਾ ਕਰਨਾ ਹੈ।) | ਅ—ਵੀਚਾਰੀ |
| ੯੮ | ੭ | ੧੦੫ | ਬੇਦ ਕਤੇਬ ਸੰਸਾਰ; ਹਭਾ ਹੂੰ ਬਾਹਰਾ ॥ | ਬਿਸਰਾਮ ਨਹੀਂ ਲਾਇਆ |

| ਪੰਨਾ | ਤੁਕ | ਸ਼ਬਦ | ਸ਼ੁੱਧ ਪਾਠ | ਅਸ਼ੁੱਧ ਪਾਠ |
|---|---|---|---|---|
| ੯੯ | ੧੧ | ੧੧੪ | ਬਿਖਲੀ ਪਤਿ | ਬਿਖਲੀ-ਪਤਿ |
| ੧੦੧ | ੧੩ | ੧੨੫ | ਗੰਧਣ ਵੈਣ | ਗੰਧਣਵੈਣ |
| ੧੦੧ | ੧੪ | ੧੨੫ | ਪਰ ਧਨ ਪਰ ਤਨ ਪਰ ਤੀ ਨਿੰਦਾ; | ਪਰਤੀ |
| ੧੧੫ | ੧੯ | ੯ | ਝਿਮਿਝਿਮੇ ਝਿਮਿ ਝਿਮਿ ਵਰਸੈ<br>ਨੋਟ:-ਜਿਥੇ ਦੋ ਵਾਰ ਝਿਮਿ ਝਿਮਿ ਆਵੇ<br>ਉਥੇ ਪਿਛਲਾ ਅੱਡ ਕਰਨਾ ਹੈ। | ਝਿਮੋਝਿਮੇ ਝਿਮਿਝਿਮਿ |
| ੧੧੭ | ੧੫ | ੧੩ | ਹਰਿ ਜਨ ਪ੍ਰਭੁ ਰਲਿ, ਏਕੋ ਹੋਏ; | ਰਲਿ ਏਕੋ ਹੋਏ, |
| ੧੧੮ | ੯ | ੩ | ਪ੍ਰਭੁ ਪੁਰਖੁ ਜਗਜੀਵਨੋ; | ਜਗ ਜੀਵਨੋ |
| ੧੨੦ | ੪ | ੫ | (੧) ਸੰਗਿਸਾਤਿ (੨) ਸੰਗਿ ਸਾਤਿ | |
| ੧੨੪ | ੧੧ | ੧੪ | ਮਿਲੁ ਚਾਉ ਚਾਈਲੇ ਪ੍ਰਾਨ | ਚਾ-ਈਲੇ |
| ੧੨੫ | ੧੨ | ੪ | (੧) ਸਦ ਵਾਉ (੨) ਸਦਵਾਉ | ਸਦ-ਵਾਉ |
| ੧੨੭ | ੫ | ੧੧ | ਸੁਵਜਗਿ (ਪਾਠ ਸੁਵੱਜਗਿ ਬੋਲੋ) | ਸੁ-ਵਜਗਿ |
| ੧੩੨ | ੧੮ | ੮ | ਪਹਿ ਹਾਰੀ | ਪਹਿਹਾਰੀ |
| ੧੩੩ | ੧੬ | ੧੬ | (੧) ਅਹਿਰਖ ਵਾਦੁ(੨) ਅਹਿਰਖਵਾਦੁ | ਅ-ਹਿਰਖ ਵਾਦੁ |
| ੧੩੪ | ੨ | ੨੪ | ਲੈਹਉ | ਲੈ ਹਉ |
| ੧੩੯ | ੧੫ | ੧ | ਅਛਲੀ ਬੋਲੋ | ਅ-ਛਲੀ ਬੋਲੋ |
| ੧੪੬ | ੧੩ | ੫ | ਸੰਸਾਰ ਸਾਗਰ, | ਸੰਸਾਰਸਾਗਰ |
| ੧੫੦ | ੧੩ | ੧੭ | ਗੁਰਸਿਖ | ਗੁਰ ਸਿਖ |
| ੧੫੬ | ੧੩ | ੧੭ | ਰਾਗੁ ਦੇਵਗੰਧਾਰੀ | ਦੇਵ ਗੰਧਾਰੀ |
| ੧੫੬ | ੮ | ੨ | ਮੇਰੋ ਸੁੰਦਰੁ, ਕਹਹੁ ਮਿਲੈ ਕਿਤੁ ਗਲੀ<br>(੨) ਗੱਲੀ | |
| ੧੫੮ | ੧੨ | ੨੨ | ਸਤਸੰਗਤਿ | ਸਤ-ਸੰਗਤਿ |
| ੧੬੪ | ੧੪ | ੧ | ਆਇ ਖਰੇ ਕਠਿਨ;<br>ਜਮਕੰਕਰਿ ਪਕੜਿ ਲਇਆ | ਆਇ ਖਰੇ ਕਠਿਨ, ਜਮ<br>ਕੰਕਰਿ, ਪਕੜਿ ਲਇਆ |
| ੧੬੫ | ੧੨ | ੧ | ਹੋਰ ਥੈ | ਹੋਰਥੈ |
| ੧੬੫ | ੧੩ | ੩ | ਮੋਰੀ ਰੁਣ ਝੁਣ ਲਾਇਆ, | ਮੋਰੀ ਰੁਣਝੁਣ ਲਾਇਆ, |
| ੧੭੪ | ੨ | ੫ | ਹਮ ਪਾਪੀ ਹਮ ਪਾਪੀ ਨਿਰਗੁਣ ; | ਹਮ ਪਾਪੀ, ਹਮ ਪਾਪੀ, |
| ੧੮੨ | ੧੮ | ੮ | ਮਹੀ ਅਲਿ (੨) ਮਹੀਅਲਿ | ਮਹੀਅਲਿ |
| ੧੮੫ | ੮ | ੧ | ਸੁਖ ਦਾਤੇ | ਸੁਖਦਾਤੇ |
| ੧੮੫ | ੧੦ | ੪ | ਅੰਤ ਕੀ ਬਾਰ ਕੋ ਖਰਾ ਨ ਹੋਸੀ,<br>ਸਭ ਮਿਥਿਆ | ਅੰਤਕੀ ਬਾਰ ਕੋ ਖਰਾ ਨ<br>ਹੋਸੀ ਸਭ ਮਿਥਿਆ |

| ਪੰਨਾ | ਤੁਕ | ਸ਼ਬਦ | ਸ਼ੁੱਧ ਪਾਠ | ਅਸ਼ੁੱਧ ਪਾਠ |
|---|---|---|---|---|
| ੧੮੭ | ੭ | ੧੩ | ਹਰਿ ਜੀਉ, ਨਾਮੁ ਪਰਿਓ ਰਾਮ ਦਾਸ | ਬਿਸਰਾਮ ਨਹੀਂ ਲਾਇਆ |
| ੧੯੦ | ੧੮ | ੭੦ | ਸੁਭਾਖਿਆ | ਸੁ-ਭਾਖਿਆ |
| ੧੯੨ | ੧੯ | ੨ | ਦਹ ਦਿਸ | ਦਹਦਿਸ |
| ੧੯੪ | ੮ | ੧ | ਬਦ ਨਾਉ | ਬਦ-ਨਾਉ |
| ੧੯੫ | ੬ | ੧੫ | ਨਾਨਕ ਨਾਮੁ ਨ ਚੇਤਨੀ; ਅਗਿਆਨੀ ਅੰਧੁਲੇ, ਅਵਰੇ ਕਰਮ ਕਮਾਹਿ ॥ | , ਹੈ ; ਚਾਹੀਦਾ ਸੀ |
| ੧੯੮ | ੧੬ | ੧ | ਭੇਟਿਲੇ | ਭੇਟਿ-ਲੇ |
| ੨੦੩ | ੩ | ੨ | ਸਰਾਪਰ ॥ ਨੋਟ:-ਬੋਲਣ ਵਾਸਤੇ ਸਬੰਧਕ ਕੀਤਾ ਹੈ ਪਰ ਇਕਠਾ ਪਾਠ ਹੈ । | ਸਰਾ-ਪਰ |
| ੨੦੩ | ੧੬ | ੫ | ਤਿਸ-ਕਾ | ਤਿਸਕਾ |
| ੨੦੩ | ੩ | ੯ | ਹਰਿਚੰਦਉਰੀ | ਹਰਿ ਚੰਦਉਰੀ |
| ੨੦੪ | ੧੧ | ੨੨ | ਸਗਲਾਈ ॥ ਬੋਲਣ ਵਾਸਤੇ ਸਬੰਧਕ ਕੀਤਾ ਹੈ ਪਰ ਇਕਠਾ ਹੈ । | ਸਗਲਾ-ਈ |
| ੨੦੫ | ੬ | ੨੮ | ਜੈ ਜੈ ਕਾਰੁ | ਜੈਜੈਕਾਰੁ |
| ੨੧੦ | ੧੫ | ੪ | ਤਾ-ਚੇ | ਤਾ ਚੇ |
| ੨੧੨ | ੧੪ | ੩ | ਨਾਮੁ ਤੇਰਾ ਅੰਭੁਲਾ, ਨਾਮੁ ਤੇਰੋ ਚੰਦਨੋ; ਘਸਿ ਜਪੇ, ਨਾਮੁ ਲੇ ਤੁਝਹਿ ਕਉ ਚਾਰੇ | ;ਘਸਿ ਜਪੇ ਨਾਮੁ, ਲੇ ਤੁਝਹਿ ਕਉ ਚਾਰੇ |
| ੨੧੨ | ੭ | ੩ | ਬਿਸਲਿ (ਬਿਸੱਲ ਬੋਲੋ) | ਬਿ-ਸਲਿ |
| ੨੧੪ | ੫ | ੧ | ਹਸਤਿ ਰਥ | ਹਸਤਿਰਥ |
| ੨੧੮ | ੧੨ | ੧੨ | ਮੁਖੁ ਡੇਖਾਊ ਪਲਕ; ਛਡਿ ਆਨ ਨ ਡੇਊ ਚਿਤੁ ॥ | ਮੁਖੁ ਡੇਖਾਊ ਪਲਕ ਛਡਿ, ਆਨ ਨ ਡੇਊ ਚਿਤੁ ॥ |
| ੨੨੦ | ੧੫ | ੧ | ਤੁਮ ਕਹੀਅਤ-ਹੌ; | ਤੁਮ ਕਹੀਅਤ ਹੌ |
| ੨੨੦ | ੧੭ | ੧ | ਉਮਾ ਪਤਿ | ਉਮਾਪਤਿ |
| ੨੨੪ | ੪ | ੧ | ਬੇ-ਐਬ | ਬੇ ਐਬ |
| ੨੨੫ | ੭ | ੧ | ਬੇ-ਬਾਕ | ਬੇ ਬਾਕ |
| ੨੨੭ | ੧੩ | ੧ | ਬਖੋਰਾਇ | ਬ-ਖੋਰਾਇ |
| ੨੩੦ | ੧੧ | ੨ | ਗੁਰਸਿਖ | ਗੁਰ ਸਿਖ |
| ੨੩੧ | ੧੨ | ੨ | ਮੈ | ਾੈ |
| ੨੩੪ | ੧੬ | ੧੪ | ਮਹਾਦੇਉ | ਮਹਾ-ਦੇਉ |
| ੨੩੫ | ੩ | ੯ | ਪਾਰ-ਗਿਰਾਮੀ | ਪਾਰ ਗਿਰਾਮੀ |
| ੨੩੮ | ੧੮ | ੫ | ਆਇ-ਕੈ | ਆਇਕੈ |

| ਪੰਨਾ | ਤੁਕ | ਸ਼ਬਦ | ਸੁਧ ਪਾਠ | ਅਸੁਧ ਪਾਠ |
|---|---|---|---|---|
| ੨੩੯ | ੪ | ੩ | ਤੂਹੈ ਬੁਧਿ ਬਿਬੇਕ ਜੀਉ | ਤੂ ਹੈ ਬੁਧਿ ਬਿਬੇਕ ਜੀਉ |
| ੨੪੧ | ੧੮ | ੩ | ਆਪਨੜੇ ਨੋਟ;–ਪਾਠ ਇਕੱਠਾ ਹੈ ਆਪ ਨੜੇ ਨਹੀਂ ਬੋਲਣਾ, ਆਪਨੜੇ ਬੋਲਣਾ ਹੈ। | ਆਪਨ–ੜੇ |
| ੨੪੨ | ੧੮ | ੪ | (੧) ਜਿਨ ਦਿਸਿ ਆਇਆ (੨) ਜਿਨ ਦਿਸਿਆਇਆ | ਜਿਨ ਦਿਸਿਆਇਆ |
| ੨੪੩ | ੨ | ੫ | ਅੰਧ ਕੀ ਮਤਿ ਅੰਧਲੀ | ਕੀਮਤਿ |
| ੨੪੩ | ੯ | ੪ | ਸਾ ਧਨ (ਬੋਲਣਾ) | ਸਾ–ਧਨ |
| ੨੪੪ | ੨ | ੫ | ਲਿਵ ਲਾਇ | ਲਿਵਲਾਇ |
| ੨੪੮ | ੧੮ | ੭ | ਸਤਭਾਉ | ਸਤ ਭਾਉ |
| ੨੫੨ | ੯ | ੧ | (੧) ਇਕ ਸਰ (੨) ਇਕਸਰ | ਇਕਸਰ |
| ੨੫੩ | ੧੬ | ੧ | (੧) ਪੁਰ ਸਲਾਤ ਕਾ; (੨) ਪੁਰਸਲਾਤ ਕਾ; | |
| ੨੫੪ | ੧੭ | ੧ | (੧) ਪਤ ਲੀ (੨) ਪਤਲੀ | ਪਤਲੀ |
| ੨੫੫ | ੧੬ | ੧ | ਜਗਜੀਵਨ | ਜਗ ਜੀਵਨ |
| ੨੫੬ | ੧੧ | ੬ | ਬਿਰਲੋਈ ਪਾਠ ਇਕਠਾ ਹੈ ਬੋਲਣ ਵਾਸਤੇ ਈੜੀ ਸਬੰਧਕ ਕੀਤੀ ਹੈ। | ਬਿਰਲੋ–ਈ |
| ੨੫੬ | ੧੫ | ੭ | ਸਧੱਰਨਾ ਕਰਨਾ ਹੈ, | ਸ–ਧਰਨਾ |
| ੨੫੭ | ੧੫ | ੩੨ | ਸੀਤਲਾਗਉ | 'ਸੀਤ' ਲਾਗਉ |
| ੨੫੮ | ੩ | ੩੮ | ਅਹੰ–ਬੁਧਿ | ਅਹੰਬੁਧਿ |
| ੨੫੮ | ੧੩ | ੪੦ | (੧) ਤੇਤੋ ਬਿਰਥਾਰੀ ॥ (੨) ਤੇ ਤੋ ਬਿਰਥਾਰੀ | ਤੇ ਤੋ ਬਿਰਥਾਰੀ |
| ੨੫੮ | ੩ | ੪੧ | ਕਰੁਣਾ ਪਤੇ | ਕਰੁਣਾ–ਪਤੇ |
| ੨੬੧ | ੧੭ | ੬੭ | ਰਾਮ ਰਾਜ ਰਾਮਦਾਸ ਪੁਰਿ; | ਰਾਮ ਦਾਸ |
| ੨੬੧ | ੧੫ | ੭੨ | ਆਨੰਦ ਮੈ | ਆਨੰਦ–ਮੈ |
| ੨੬੨ | ੧੭ | ੯੨ | ਤਿਸ ਕੀ | ਤਿਸਕੀ |
| ੨੬੪ | ੧ | ੧੧੩ | ਸਹੀ–ਸਲਾਮਤਿ | ਸਹੀ ਸਲਾਮਤਿ |
| ੨੬੬ | ੨ | ੨ | ਇਹੁ ਮਨੁ; ਪੁੰਨੁ ਪਾਪੁ ਉਚਰੈ ॥ (ਪਾਠ ਉੱਚਰੈ ਬੋਲੋ) | ਉ--ਚਰੈ |
| ੨੬੬ | ੧ | ੨ | ਪਰਮਪਦੁ | ਪਰਮ ਪਦੁ |
| ੨੬੮ | ੧੦ | ੧੬ | ਬਰਤੀ ਬਰਤ; ਰਹੈ ਨਿਹਕਾਮ | ਬਿਸਰਾਮ ਨਹੀਂ ਲਾਇਆ |
| ੨੬੯ | ੯ | ੩ | ਕਰੁਣਾ ਪਤਿ | ਕਰੁਣਾਪਤਿ |
| ੨੭੦ | ੬ | ੧ | ਦੁਹਚਾਰਣਿ | ਦੁਹ–ਚਾਰਣਿ |
| ੨੭੧ | ੬ | ੧ | ਤਿਸ ਕੀ | ਤਿਸਕੀ |

| ਪੰਨਾ | ਤੁਕ | ਸ਼ਬਦ | ਸ਼ੁਧ ਪਾਠ | ਅਸ਼ੁਧ ਪਾਠ |
|---|---|---|---|---|
| ੨੭੧ | ੮ | ੯ | ਤਿਸ–ਕਾ | ਤਿਸਕਾ |
| ੨੭੩ | ੭ | ੨ | ਧਨਵੰਤਾ ਅਰੁ ਨਿਰਧਨ ਮਨਈ; (ਮਨੱਈ ਪਾਠ ਨਹੀਂ ਕਰਨਾ।) | |
| ੨੭੪ | ੧੫ | ੧੧ | ਬਾਰੰ ਬਾਰ | ਬਾਰੰਬਾਰ |
| ੨੭੫ | ੩ | ੪ | ਜਿਤਨੇ ਸਾਹ ਪਾਤਿਸਾਹ ਉਮਰਾਵ ਸਿਕਦਾਰ ਚਉਧਰੀ; ਸਭਿ ਮਿਥਿਆ ਝੂਠੁ, ਭਾਉ ਦੂਜਾ ਜਾਣੁ ॥ | ਬਿਸਰਾਮ ਨਹੀਂ ਲਾਇਆ |
| ੨੭੫ | ੧੦ | ੪ | ਜੋ ਹਰਿ ਜਨੁ; ਨੀਚ ਜਾਤਿ ਸੇਵਕਾਣੁ | ਬਿਸਰਾਮ ਨਹੀਂ ਲਾਇਆ |
| ੨੭੭ | ੧੪ | ੨ | ਕਹਤ–ਹੌ | ਕਹਤ ਹੌ |
| ੨੭੮ | ੭ | ੮ | ਛਨ ਹਰੀ | ਛਨਹਰੀ |
| ੨੭੯ | ੧੧ | ੧ | ਅਸੁਮੇਧ ਜਗਨੇ (ਜੱਗਨੇ ਪਾਠ ਕਰੋ) 'ਗ' ਪਦ ਤੇ ਅਧਕ ਨਹੀਂ। | ਜਗੱਨੇ |
| ੨੭੯ | ੧੩ | ੧ | ਸਗਲ ਧਰਮ; ਅਛਿਤਾ (ਅਛਤਾ ਬੋਲੋ ਸਿਹਾਰੀ ਬਿਲਕੁਲ ਥੋੜੀ ਬੋਲੋ) | |
| ੨੮੦ | ੧੬ | ੨ | (੧) ਆਨ ਦੇਵ ਬਦਲਾਵ; ਨਿ ਦੈਹਉ (੨) ਬਦਲਾਵਨਿ ਦੈਹਉ | ਬਿਸਰਾਮ ਨਹੀਂ ਲਾਇਆ |
| ੨੮੨ | ੧੪ | ੪ | ਵਡਭਾਗੀ | ਵਡ ਭਾਗੀ |
| ੨੮੩ | ੨ | ੭ | ਏਕਾ ਦੇਸੀ | ਏਕਾਦੇਸੀ |
| ੨੮੩ | ੩ | ੧੭ | ਤ੍ਰੈ-ਗੁਣ | ਤ੍ਰੈ ਗੁਣ |
| ੨੮੩ | ੧੯ | ੨੩ | ਰਾਚਿ ਰਹਿਓ ਤੂ; ਸੰਗਿ ਸੁਪਨਾ | ਬਿਸਰਾਮ ਨਹੀਂ ਲਾਇਆ |
| ੨੮੭ | ੭ | ੮ | ਸਮੈਸਰ ਨੋਟ:–ਪਾਠ ਇਕੱਠਾ ਹੈ, ਬੋਲਣਾ 'ਸਮੈ--ਸਰ' ਹੈ। | ਸਮੈ ਸਰਿ |
| ੨੮੯ | ੫ | ੧ | ਸੁਕਰਣੀ | ਸੁ ਕਰਣੀ |
| ੨੯੦ | ੧੪ | ੮ | ਘੂਮਨ--ਘੇਰਿ | ਘੂਮਨ ਘੇਰਿ |
| ੨੯੧ | ੧੧ | ੨੬ | ਉਪਾਇ ਕੈ | ਉਪਾਇਕੈ |
| ੨੯੨ | ੭ | ੨ | ਜਮਦੂਤ | ਜਮ ਦੂਤ |
| ੨੯੩ | ੧੩ | ੩ | ਰੁਣ ਝੁਣੋ | ਰੁਣਝੁਣੋ |
| ੨੯੬ | ੩ | ੧੮ | ਜਗਤ ਪਸੂ; ਅਹਿ ਕਾਲ ਕਸਾਈ | ਜਗਤ ਪਸੁ ਅਹਿ; |
| ੨੯੮ | | | ਸਿਧਗੋਸਟਿ | ਸਿਧ ਗੋਸਟਿ |
| | | | ਨੋਟ:–ਮੁਖ ਅਰਥ ਬਾਣੀ ਦਾ ਨਾਮ ਹੈ। | |
| ੨੯੮ | ੧੪ | ੪ | ਪਾਰ-ਗਰਾਮੀ | ਪਾਰਗਰਾਮੀ |

| ਪੰਨਾ | ਤੁਕ | ਸ਼ਬਦ | ਸ਼ੁੱਧ ਪਾਠ | ਅਸ਼ੁੱਧ ਪਾਠ |
|---|---|---|---|---|
| ੨੯੯ | ੧੩ | ੩੧ | ਗੁਰਮੁਖਿ; ਪਰਵਿਰਤਿ ਨਰਵਿਰਤਿ ਪਛਾਣੈ ॥ | ਗੁਰਮੁਖਿ, ਪਰਵਿਰਤਿ, ਨਰਵਿਰਤਿ ਪਛਾਣੈ |
| ੩੦੧ | ੧੫ | ੬੬ | (੧) ਅਸ ਰੂਪੁ (੨) ਅਸਰੂਪੁ | ਅਸਰੂਪੁ |
| ੩੦੨ | ੩ | ੬ | ਅਭਿਆਗਤ ਪਾਠ ਇਕੱਠਾ ਹੈ ਪਰ ਬੋਲਣ ਵਾਸਤੇ ਸਬੰਧਕ ਹੈ। ਅਭਿਆ-ਗਤ | ਅਭਿਆ-ਗਤ |
| ੩੦੭ | ੧੭ | ੧੧ | ਦੁਆਰਬਾਰੁ ਪਾਠ ਇਕਠਾ ਹੈ ਪਰ ਬੋਲਣ ਵਾਸਤੇ ਸਬੰਧਕ ਹੈ। ਦੁਆਰ-ਬਾਰੁ | ਦੁਆਰ-ਬਾਰੁ |
| ੩੦੯ | ੧੪ | ੧ | ਨੀਵ ਦੈ | ਨੀਵਦੈ |
| ੩੧੦ | ੧੭ | ੧ | ਜੀਅ ਦੈ | ਜੀਅਦੈ |
| ੩੧੪ | ੧੧ | ੬ | ਉਰ ਧਰਿਆ | ਉਰਧਰਿਆ |
| ੩੧੪ | ੧੮ | ੮ | ਭਵ ਨਿਧਿ | ਭਵ-ਨਿਧਿ |
| ੩੧੪ | ੧੯ | ੧ | ਬੰਧਚਿ | ਬੰਧ-ਚਿ |
| ੩੧੬ | ੧੫ | ੪ | ਰਾਮਚੰਦੁ | ਰਾਮ-ਚੰਦੁ |
| ੩੧੭ | ੭ | ੨ | (੧) ਦੇਵ ਸਥਾਨੈ (੨) ਦੇਵਸਥਾਨੈ | ਦੇਵ-ਸਥਾਨੈ |
| ੩੧੮ | ੬ | ੩ | ਹਰਣਖੇ ॥ ਜਨਖੇ ॥ | ਹਰਣ-ਖੇ |
| ੩੧੮ | ੧੦ | ੪ | ਜਨਗੇ ਤਿਨਗੇ ਨੋਟ:-ਬੋਲਣ ਵਾਸਤੇ ਸਬੰਧਕ ਕੀਤੇ ਹਨ ਪਰ ਪਾਠ ਇਕੱਠੇ ਹਨ। | ਜਨ-ਗੇ ਤਿਨ-ਗੇ |
| ੩੧੯ | ੧੦ | ੭ | ਹਰਿ ਹੋ; ਹੋ ਹੋ ਨਦਰਿ ਨਿਹਾਲ | ਹਰਿ ਹੋ ਹੋ; |
| ੩੨੧ | ੧੩ | ੪ | ਧ੍ਰਿਸਟਬੁਧੀ (ਪਾਠ ਇਕੱਠਾ ਹੈ, ਬੋਲਣ ਵਾਸਤੇ ਸਬੰਧਕ ਕੀਤਾ ਹੈ।)ਧ੍ਰਿਸਟ-ਬੁਧੀ | ਧ੍ਰਿਸਟ-ਬੁਧੀ |
| ੩੨੧ | ੧੩ | ੬ | ਬਿਸੁ ਕਾਰੈ | ਬਿਸੁਕਾਰੈ |
| ੩੨੨ | ੧੪ | ੨ | ਜੁਦਰੀਆ ਨੋਟ:-ਜੁਦਰੀਆ ਬੋਲੋ, 'ਜ' ਪਦ ਤੇ ਅਧਕ ਨਹੀਂ। | ਜੁੱਦਰੀਆ |
| ੩੨੨ | ੧੩ | ੪ | ਹਰਿ ਚਾਰਿਓ ਰੰਗ; ਮਿਲੈ ਗੁਰੁ ਸੋਭਾ; | ਹਰਿ ਚਾਰਿਓ ਰੰਗ ਮਿਲੈ, |
| ੩੨੩ | ੧੪ | ੨ | (੧) ਘਰ ਘੁੰਮਣਵਾਣੀ ਭਾਈ (੨) ਘੁੰਮਣ ਵਾਣੀ | ਘੁੰਮਣ ਵਾਣੀ |
| ੩੨੫ | ੧੫ | ੫ | ਅਠ ਸਠਿ | ਅਠਸਠਿ |

| ਪੰਨਾ | ਤੁਕ | ਸ਼ਬਦ | ਸ਼ੁੱਧ ਪਾਠ | ਅਸ਼ੁੱਧ ਪਾਠ |
|---|---|---|---|---|
| ੩੨੮ | ੧੬ | ੪ | ਕੇਤੀਕ | ਕੇਤੀ--ਕ |
| ੩੨੯ | ੧੨ | ੧੯ | ਸਿਮਰਹੁ; ਏਕੁ ਨਿਰੰਜਨ ਸੋਊ ॥ | ਸਿਮਰਹੁ ਏਕੁ; |
| ੩੩੧ | ੧੪ | ੩ | ਇਹ ਚਿੰਤਾ ਉਪਜੀ ਘਟ ਮੈ ਜਬ;<br>ਗੁਰ ਚਰਨਨ ਅਨੁਰਾਗਿਓ ॥ | ਇਹ ਚਿੰਤਾ ਉਪਜੀ<br>ਘਟ ਮੈ; |
| ੩੪੨ | ੧ | ੨੨ | ਤ੍ਰੈ-ਗੁਣ | ਤ੍ਰੈ ਗੁਣ |
| ੩੪੨ | ੧੨ | ੨ | ਹਰਿ ਦੇਵੈ; ਜਲਿ ਥਲਿ ਜੰਤਾ ਸਭਤੈ | ਹਰਿ ਦੇਵੈ; ਜਲਿ ਥਲਿ; |
| ੩੪੮ | ੧੯ | ੩ | ਕਲੱਖਾ ਪਾਠ ਕਰਨਾ ਹੈ। | ਕੱਲਖਾ |

## ਨੋਟ:-

ਸੁਧੀ ਪੱਤ੍ਰ ਵਿਖੇ ਜੋ ਪੰਨੇ, ਤੁਕ ਤੇ ਸ਼ਬਦ ਦੇ ਨੰਬਰ ਦਿਤੇ ਗਏ ਹਨ, ਇਸ ਵਿਚ ਪੰਨਾ ਪੋਥੀ ਦਾ ਹੈ ਤੇ ਸ਼ਬਦ ਦਾ ਨੰਬਰ ਓਹੋ ਹੀ ਹੈ ਜੋ ਪੋਥੀ ਵਿਚ ਛਪਿਆ ਹੈ। ਅਰ ਇਸੇ ਤਰਾਂ ਤੁਕ ਦਾ ਨੰਬਰ ਭੀ ਓਹੋ ਹੀ ਹੈ ਜੋ ਪੋਥੀ ਵਿਚ ਛਪਿਆ ਹੈ। ਭਾਵ ਪੋਥੀ ਦਾ ਕੇਵਲ ਪੰਨਾ ਕੱਢਣ ਨਾਲ ਅਗੋਂ ਸ਼ਬਦ ਨੰਬਰ ਤੇ ਤੁਕ ਨੰਬਰ ਜੋ ਛਪਿਆ ਹੋਯਾ ਹੈ, ਉਸ ਨੂੰ ਹੀ ਦੇਖ ਕੇ ਪਾਠ ਦਾ ਨਿਰਣਯ ਕੀਤਾ ਜਾ ਸਕੇਗਾ।

ਕਿਸੇ ਕਿਸੇ ਥਾਂ ਅਸੁਧ ਪਾਠ ਦੇ ਖਾਨੇ ਵਿਚ ਕੁਝ ਨਹੀਂ ਲਿਖਿਆ ਗਿਆ ਇਸ ਦਾ ਮਤਲਬ ਇਹ ਹੈ ਕਿ ਪੋਥੀ ਵਿਚ ਪਹਿਲੇ ਕੁਝ ਨਹੀਂ ਛਾਪਿਆ ਗਿਆ ਹੁਣ ਵਾਧਾ ਕੀਤਾ ਗਿਆ ਹੈ।

ਇਵੇਂ ਹੀ ਕਈ ਥਾਵਾਂ ਪਰ ਸੁੱਧ ਪਾਠ ਦੇ ਖਾਨੇ ਵਿਚ ਪੂਰੀ ਤੁਕ ਲਿਖੀ ਗਈ ਹੈ, ਅਰ ਅਸੁਧ ਪਾਠ ਦੇ ਖਾਨੇ ਵਿਚ ਅੱਧੀ ਤੁਕ ਹੀ ਲਿਖੀ ਹੈ, ਇਸ ਦਾ ਇਹ ਭਾਵ ਨਹੀਂ ਕਿ ਅਸੁਧ ਪਾਠ ਵਿਚ ਇਹ ਤੁਕ ਛਪੀ ਹੀ ਨਹੀਂ। ਸਗੋਂ ਕੇਵਲ ਓਹ ਪਾਠ ਹੀ ਦਰਸਾਇਆ ਗਿਆ ਹੈ ਜਿਸ ਵਿਚ ਕਿ ਕੁਝ ਅਸੁਧੀ ਹੈ।

ਇਸੇ ਤਰ੍ਹਾਂ ਸ੍ਰੀ ਦਮਦਮੀ ਬੀੜ ਤੇ ਸ੍ਰੀ ਕਰਤਾਰ ਪੁਰੀ ਬੀੜ ਦੇ ਸੁੱਧ ਅਰ ਅਸੁੱਧ ਖਾਨੇ ਵਿਚ ਸੁੱਧ ਵਾਲੇ ਪਾਸੇ ਪੂਰੀ ਤੁਕ ਦਿਤੀ ਹੈ ਅਤੇ ਅਸੁੱਧ ਵਾਲੇ ਪਾਸੇ ਕੇਵਲ ਉਤਨਾ ਹੀ ਪਦ ਦਿਤਾ ਹੈ ਜਿਤਨਾ ਕਿ ਪਾਠ-ਭੇਦ ਹੈ।

# ਜਪੁ ਜੀ ਉਥਾਨਕਾ

ਇਕ ਸਮੇਂ ਜਦੋਂ ਸੰਤ ਰੇਣ ਜਿਸਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪ੍ਰਸ਼ਾਦਿ ਛਕਾ ਕੇ ਸਚਾ ਸੌਦਾ ਕੀਤਾ ਸੀ, ਓਹ ਸਹਿਤ ਬੈਰਾਗੀਆਂ ਦੀ ਜਮਾਤ ਦੇ ਕਰਤਾਰਪੁਰ ਵਿਖੇ ਆਇਆ ਸੀ। ਸ੍ਰੀ ਗੁਰੂ ਅੰਗਦ ਦੇਵ ਜੀ ਆਏ ਗਏ ਗੁਰਮੁਖਾਂ ਦੀ ਸੇਵਾ ਤੇ ਹੋਇਆ ਕਰਦੇ ਸਨ, ਸੰਤ ਰੇਣ ਨੇ ਏਹ ਪੁਛਿਆ ਕਿ ਆਪ ਦਾ ਮਾਲਾ ਮੰਤ੍ਰ, ਮੂਲ ਮੰਤ੍ਰ ਤੇ ਗੁਰਮੰਤ੍ਰ ਕਿਹੜਾਹੈ ਤਾਂ ਕਿਹਾ ਕਿ ਗੁਰਮੰਤ੍ਰਵਾਹਿਗੁਰੂ ਤੇ ਮੂਲਮੰਤ੍ਰ "੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥ਜਪੁ॥ ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥" ਪਰ ਮਾਲਾ ਮੰਤ੍ਰ ਅਸੀਂ ਨਹੀਂ ਪੁਛਿਆ, ਪੁਛ ਕੇ ਦਸਾਂਗੇ। ਦੂਏ ਦਿਨ ਦੂਜੇ ਪਾਤਿਸ਼ਾਹ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਪਾਸੋਂ ਪੁਛਿਆ, ਤਾਂ ਦਸਿਆ ਕਿ ਪੁਰਖਾ! ਮਾਲਾ ਮੰਤ੍ਰ ਤਾਂ ਜਪੁ ਜੀ ਸਾਹਿਬ ਹੈ ਜੋ ਅਸੀਂ ਪਹਿਲੇ ਅਕਾਲ ਪੁਰਖ ਦੇ ਸਨਮੁਖ ਉਚਾਰਿਆ ਸੀ, ਦੂਜੀ ਵੇਰ ਸਿਧਾਂ ਨਾਲ ਉਚਾਰ ਆਏ ਹਾਂ, ਲੈ ਹੁਣ ਫੇਰ ਨੰਬਰਵਾਰ ਪੌੜੀਆਂ ਦਸਦੇ ਹਾਂ। ਸੋ ਸ੍ਰੀ ਕਰਤਾਰਪੁਰ ਜ਼ਿਲਾ ਗੁਰਦਾਸਪੁਰ ਵਿਖੇ ਜਪੁ ਜੀ ਸਾਹਿਬ ਸੁਣਾਇਆ ਤੇ ਸੰਗਤਾਂ ਵਿਚ ਪ੍ਰਚੱਲਤ ਹੋਇਆ। ਗੁਰੂ ਅੰਗਦ ਦੇਵ ਜੀ ਨੇ ਲਿਖਿਆ।

## *ਜਪੁ ਨੀਸਾਣ

## ੧ ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

॥ ਜਪੁ ॥

## ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥

ਸੁਖੈਨ ਅਰਥ ਮੂਲ ਮੰਤ੍ਰ ਨੰ: ੧

ਜੋ ਇਕੋ ਇਕ ਪ੍ਰਮੇਸ਼ਰ ਹੈ ਅਦ੍ਵੈਤ ਸਰੂਪ ਅਖੰਡ ਓ=ਪ੍ਰਕਾਸ਼ ਸਰੂਪ ਹੈ। ਸਤਿ=ਨਾਸ ਤੋਂ ਰਹਿਤ ਹੈ। ਨਾਮੁ=ਪ੍ਰਸਿਧ ਹੈ।ਕਰਤਾ ਹੈ।ਪੂਰਨ ਹੈ। ਭੈ ਤੋਂ ਰਹਿਤ ਹੈ। ਵੈਰ ਤੋਂ ਰਹਿਤ ਹੈ। ਕਾਲ ਕਲਪਨਾ ਤੋਂ ਰਹਿਤ ਹੈ। ਮੂਰਤਿ=ਸਰੂਪ ਹੈ। ਅਜੂਨੀ=ਜੂਨਾਂ ਤੋਂ ਰਹਿਤ ਹੈ। ਸੈਭੰ= ਸੁਤੇ ਪ੍ਰਕਾਸ਼। ਗੁਰ ਪ੍ਰਸਾਦਿ=(ਗੁ) ਅਗਿਆਨ ਅੰਧੇਰੇ ਨੂੰ ਦੂਰ ਕਰਕੇ (ਰੁ) ਗਿਆਨ ਦਾ ਪ੍ਰਕਾਸ਼ਕ ਹੈ। ਗੁਰਾਂ ਦੀ ਕ੍ਰਿਪਾ ਕਰਕੇ ਪ੍ਰਾਪਤ ਹੁੰਦਾ ਹੈ। ਜਪੋ ਇਸ ਨੂੰ। ਆਦਿ ਸਚੁ- ਭੂਤ ਭਵਿਖ ਵਰਤਮਾਨ ਤੇ ਮਧਿਕਾਲ ਵਿਚ ਸਚ ਸਰੂਪ ਹੈ। ਜੁਗਾਂ ਜੁਗਾਂ ਵਿਚ ਭੀ।

---

*ਜਪੁ ਬਾਣੀ ਦਾ ਨਾਮ ਹੈ ਅਰ ਤਤਕਰੇ ਵਿਚ ਜਪੁ ਦੇ ਨਾਲ ਨੀਸਾਣ ਪਦ ਅੰਕਿਤ ਹੈ, ਇਸ ਦਾ ਭਾਵ ਪ੍ਰਗਟ ਕਰਨਾ ਹੈ।

## ਨੰ: ੨ ਮੂਲ ਮੰਤ੍ਰ ਦਾ ਸੰਕੇਤੀ ਸੰਪ੍ਰਦਾਈ ਪਦ ਅਰਥ–

੧=ਏਕਾ ਏਕੰਕਾਰ ਲਿਖ ਵੇਖਾਲਿਆ।

ਤਥਾ ਹੀ:–ਏਕੰਕਾਰ ਇਕਾਂਗ ਲਿਖ ਊੜਾ ਓਅੰਕਾਰ ਲਖਾਇਆ। ਸਤਿਨਾਮ ਕਰਤਾ ਪੁਰਖ ਨਿਰਭਉ ਹੁਇ ਨਿਰਵੈਰ ਸਦਾਇਆ। ਅਕਾਲ ਮੂਰਤ ਪ੍ਰਤੱਖ ਸੋਇ ਨਾਉ ਅਜੂਨੀ ਸੈਭੰ ਭਾਇਆ। ਗੁਰਪ੍ਰਸਾਦਿ ਸੁ ਆਦਿ ਸਚ ਜੁਗਹ ਜੁਗੰਤ੍ਰਹੋਂਦਾ ਆਇਆ। ਹੈ ਭੀ ਹੋਸੀ ਸੱਚ ਨਾਉਂ ਸਚ ਦਰਸ਼ਨ ਸਤਿਗੁਰੂ ਦਿਖਾਇਆ। ਸ਼ਬਦ ਸੁਰਤ ਲਿਵ ਲੀਣ ਹੁਇ ਗੁਰ ਚੇਲਾ ਪਰਚਾ ਪਰਚਾਇਆ। ਗੁਰ ਚੇਲਾ ਰਹਿਰਾਸ ਕਰ ਵੀਹ ਇਕੀਹ ਚੜ੍ਹਾਉ ਚੜ੍ਹਾਇਆ। ਗੁਰਮੁਖ ਸੁਖ ਫਲ ਅਲਖ ਲਖਾਇਆ। (੩੯ ਵੀਂ ਵਾਰ ਦੀ ਪਹਿਲੀ ਪਉੜੀ ਭਾਈ ਗੁਰਦਾਸ ਜੀ।) ਭਾਵ ਏਕਾ ਇਕ ਦਾ ਸਰੂਪ ਲਿਖਕੇ ਦਿਖਾਇਆ ਹੈ। (ਵਾ) ਏਕਾ ਅਦ੍ਵੈਤ ਦਾ ਬੋਧਕ ਹੈ। "ਤਿਸਦਾ ਸਰੀਕ ਕੋਇ ਨਾਹੀ ਜਿਸਨੇ ਲਵੈ ਲਾਇ ਸੁਣਾਇਆ।" ਜੋ ਜਾਤੀ ਬਿਜਾਤੀ ਸ੍ਵੈਗਤ ਭੇਦ ਸੇ ਰਹਿਤ, ਸੋ ਕਹੀਏ ਇਕ। ਦੇਸ ਕਾਲ ਵਸਤੂ ਸੇ ਰਹਿਤ ਸੋ ਕਹੀਏ ਇਕ।

੧=ਏਕਾ ਕਿਉਂ ਲਿਖਿਆ? ਏਕ ਮੇਵਾ ਅਦੁਤੀ ਬ੍ਰਹਮ।

ਜਦੋਂ ਮਹਾਰਾਜ ਸਾਹਿਬ ਜੀ ਤੀਰਥਾਂ ਤੇ ਗਏ ਤਾਂ ਕਾਂਸ਼ੀ ਆਪਸ ਮੇਂ ਜੋ ਆਪਣੇ ਆਪਣੇ ਮਤ ਦੇ ੬੩ ਤਰਾਂ ੴ ਦੇ ਝਗੜੇ ਪਏ ਹੋਏ ਸਨ ਤਾਂ ਮਹਾਰਾਜ ਜੀ ਨੇ ਪਹਿਲੇ ੧ ਏਕਾ ਲਗਾ ਕੇ ਇਕ ਓਅੰਕਾਰ ਉਚਾਰਨ ਕੀਤਾ ਤੇ ਕਿਹਾ ਭਾਈ ਏਹੁ ਇਕ ਦਾ ਵਾਚਕ ਹੈ ਤੇ ਸਾਡਾ ਅਦ੍ਵੈਤ ਮਤ ਹੈ। ਵਾ ਈਸਾਈਆਂ ਦੇ ਮਤ ਵਿਚ, ਰੂਹ ਮੁਕੱਦਸ, ਖ਼ੁਦਾ ਤੇ ਪੈਗੰਬਰ ਮੰਨੇ ਹਨ। ਮੁਸਲਮਾਨਾਂ ਨੇ ਖ਼ੁਦਾ ਤੇ ੴ ਪੈਗੰਬਰ ਮੰਨੇ ਹਨ। ਇਹੁ ਸਭ ਭੇਦ ਮੇਟਣ ਵਾਸਤੇ ਏਕਾ ਲਿਖਿਆ। ਵਾ (੧ਓਅੰਕਾਰ ਤੋਂ) ਪਹਿਲੀ ਗਲ ਪ੍ਰਗਟ ਕੀਤੀ। ਪੰਡਤ ਦਾ ਲਿਹਾਜ਼ੀ ਅਰਥ–ਨੁਖਾ ਸਾਹੁਰੇ ਵਾਂਙ ਸਭ ਮਤਾਂ ਨੂੰ ਸਾਂਝਾ।

ਓ ਰੂੜੀ ਸ਼ਬਦ ਹੈ। ਇਸਦਾ ਉਚਾਰਣ ੴ 'ਓਅੰਕਾਰ' ਕਰਨਾ ਹੈ।

ਸੰਕੇਤੀ ਅਰਥ:–ਸਰਬ ਦੇ ਪ੍ਰਕਾਸ਼ਕ ਦਾ ਨਾਮ ਓਅੰਕਾਰ ਹੈ।

ਵਿਆਕਰਣ ਅਨੁਸਾਰ:–ਅਵ ਧਾਤੂ ਤੋਂ ਮੰਨਿਆਂ ਹੈ (ਰਖਜਾ ਅਰਥੇ) ਜੋ ਉਚਾਰਨ ਮਾਤ੍ਰ ਸੇ ਰਖਜਾ ਕਰੇ।

ਜੋਗ ਅਰਥ:–ਜੋ ਪ੍ਰਾਣਾਂ ਨੂੰ ਊਰਧ ਨੂੰ ਲਿਜਾਣ ਵਾਲਾ ਹੈ ਸੋ ਕਹੀਏ ਓਅੰਕਾਰ।

ਭਗਤਿ ਅਰਥ–ਜੋ ਅੰਗੀਕਾਰ ਕਰਨ ਵਾਲਾ ਹੋਵੇ ਆਪਣੇ ਪਿਆਰਿਆਂ ਨੂੰ ਸੋ ਕਹੀਏ ਓਅੰਕਾਰ।

ਲਕੀਰਾਂ ਦੇ ਭੇਦ ਕਰਕੇ:–(ਅਕਾਰ) ਬ੍ਰਹਮਾਂ ਦਾ ਰੂਪ ਹੈ, ਰਜੋ ਗੁਣ ਦੀ ਪ੍ਰਧਾਨਤਾ ਕਰਕੇ (ਉਕਾਰ) ਸਤੋ ਗੁਣ ਦੀ ਪਰਧਾਨਤਾ ਕਰਕੇ ਵਿਸ਼ਨੂੰ ਦਾ ਰੂਪ ਹੈ। (ਮਕਾਰ) ਤਮੋ ਗੁਣ ਦੀ ਪ੍ਰਧਾਨਤਾ ਕਰਕੇ ਸ਼ਿਵ ਦਾ ਰੂਪ ਹੈ। (ਅਰਧ ਬਿੰਦੂ) ਕੁੰਡਲ ਜੋ ਇਹੁ, ਇਨਾਂ ਦਾ ਅਧਿਸ਼-ਟਾਨ ਲਖ ਭਾਗ, ਪ੍ਰਕਾਸ਼ਕ ਸੋ ਕਹੀਏ ਓਅੰਕਾਰ।

ਲੈ ਚਿੰਤਨ ਸੇ ਅਰਥ:- (ਅਕਾਰ) ਜਿਥੇ ਜਾਗ੍ਰਤ ਵਿਖੇ ਛਣ ਭਾਵ ਪ੍ਰਗਟ ਸਫੁਰਨ ਹੈ ਤਿਸਦਾ ਵਜਸਟੀ ਭੇਦ ਸੇ ਵਿਸਵ ਨਾਮਾ ਜੀਵ ਅਭਿਮਾਨੀ ਹੈ, ਅਤੇ ਸਭ ਸੰਸਾਰ ਕਾ ਅਭਿਮਾਨੀ ਵੈਰਾਟ ਹੈ ⌒ ਏਹ ਵੈਰਾਟ ਅਭਿੰਨ ਵਿਸ੍ਵ ਨਾਮੇ ਜੀਵ ਕਾ ਵਾਚਕ ਹੈ । ਓਹ ਵਾਚ ਸਰੂਪ ਹੈ।(ਓਕਾਰ) ਵਜਸਟੀ ਭੇਦ ਸੇ ਤੈਜਸ ਨਾਮਾ ਜੀਵ ਸੁਪਨ ਅਵਸਥਾ ਦਾ ਅਭਿਮਾਨੀ ਹੈ, ਸਮਸਟੀ ਭੇਦ ਸੇ ਸੂਖਮ ਸ੍ਰਿਸ਼ਟੀ ਕਾ ਹਿਰਨ (ਪ੍ਰਕਾਸ਼ਕ) ਗਰਭ (ਕਾਰਨ) ਅਭਿਮਾਨੀ ਹੈ। ਅਕਾਰ ਹਿਰਨ ਗਰਭ ਤੈਜਸ ਨਾਮੇ ਜੀਵ ਕਾ ਵਾਚਕ ਹੈ ਓਹੁ ਵਾਚ ਸਰੂਪ ਹੈ ਇਸ ਮੇਂ (ਮਕਾਰ) ਪ੍ਰਾਗ ਨਾਮਾ ਜੀਵ ਸੁਖੋਪਤ ਦਾ ਤੇ ਈਸ਼ਰ ਸਰਬ ਦਾ। ਈਸ਼ਰ ਅਭਿੰਨ ਪ੍ਰਾਗ ਦਾ ਵਾਚਕ ਹੈ, ਓਹੁ ਵਾਚ ਸਰੂਪ ਹੈ (ਅਰਧ) ਅਧੇ ਭਾਗ ਦਾ (ਬਿੰਦੂ) ਪ੍ਰਕਾਸ਼ਕ ਹੋਣੇ ਸੇ ਸਾਖੀਵਾਚ ਹੈ ਤੇ ਸਰਬ ਦਾ ਪ੍ਰਕਾਸ਼ਕ ਹੋਣੇ ਸੇ ਸ਼ੁਧ ਦਾ ਵਾਚ ਹੈ (ਵਾ) ਪੁਰਖ, ਪ੍ਰਕ੍ਰਿਤੀ, ਮਹਿਤਤ, ਤ੍ਰਿਧਾਹੰਕਾਰ, ਸੂਖਮ ਪੰਜ ਤਨ ਮਾਤ੍ਰਾ, ਪੰਜ ਤਤ, ਪੰਜ ਸਥੂਲ ਤਤ, ਇਨਾਂ ਦਾ ਫੇਰ ਲੈ ਕਰਕੇ ਲਖ ਭਾਗ ਦਾ ਚਿੰਤਨ ਕਰਨਾ।

**ਸਤਿ—** ਤ੍ਰੈਈ ਕਾਲ ਅਬਾਧਤ੍ਵੰ ਸਤ੍ਵੰ। ਜੋ ਤਿੰਨ ਕਾਲ ਨਾਸ ਨਾ ਹੋਵੇ, ਸੋ ਸਤਿ ਹੈ। (ਵਾ) ਜਿਸਦੀ ਸਾਰਿਆਂ ਵਿਚ ਸਤਾ ਹੈ (ਵਾ) ਜੋ ਵਿਚ ਸਤ ਰੂਪ ਹੈ ਵਾ ਸਭ ਨੂੰ ਸਤਾ ਸਫੁਰਤੀ ਦੇਣ ਵਾਲਾ ਸੋ ਸਤਿ ਹੈ।

**ਨਾਮੁ—**ਪ੍ਰਸਿਧ ਜੋ ਹੋਵੇ ਸੋ ਨਾਮੁ (ਯਥਾ) ਫਲਾਣੇ ਦਾ ਨਾਮ ਭਾਵ ਪ੍ਰਸਿਧ (ਮਸ਼ਹੂਰ) ਹੈ। ਸਚਾ ਨਾਮ ਹੈ (ਸਬੰਧਕ ਅਰਥ) ਜਿਸ ਵਿਚ ਬੋਧਕ ਭਾਵ ਹੋਵੇ ਸੋ ਕਹੀਏ ਨਾਮੁ (ਸਤਿ) ਬੋਧ ਰੂਪ ਤੇ (ਨਾਮੁ) ਬੋਧਕ। (ਵਾ) ਜਿਸ ਵਿਚ ਨਾ-ਆਮ=ਆਮ ਖਾਸ ਪ੍ਰਪੰਚ ਨਾ ਹੋਵੇ। (ਵਾ) ਰੋਗ ਨਹੀਂ (ਵਾ) ਮਾ=ਮੋਹ ਨਹੀਂ ਜਿਸ ਵਿਚ ਸੋ ਕਹੀਏ ਨਾਮੁ।

**ਕਰਤਾ—**ਸਾਰੀ ਰਚਨਾਂ ਨੂੰ ਕਰਨ ਵਾਲਾ ਹੈ । ਵਾ ਹੁਕਮ ਰੂਪੀ, ਰੋਜ਼ੀ ਰੂਪੀ ਤੇ ਚੇਤਨ ਸਤਾ ਰੂਪੀ ਤਾਰ, ਜਿਸਦੇ ਹਥ ਵਿਚ ਹੈ ਸੋ ਕਹੀਏ ਕਰਤਾ।(ਵਾ)ਜਿਸਨੇ ਸਭ ਤਤਾਂ ਨੂੰ ਕਰਿਆ ਹੈ।

**ਪੁਰਖੁ—** ਪੂਰਨ ਹੈ. ਵਿ-ਾਪਕ ਹੈ (ਵਾ) ਨਰਕਾਦਿ ਤੋਂ ਰਖਿਆ ਕਰਨ ਵਾਲਾ ਹੈ। ਪ੍ਰਮਾਣ—ਇਸ ਜਗ ਮਹਿ ਪੁਰਖੁ ਏਕੁ ਹੈ ਹੋਰ ਸਗਲੀ ਨਾਰਿ ਸਬਾਈ। (ਵਾ) (ਪੁਰ-ਖੈ) ਦੇਹਾਂ ਰੂਪੀ ਪੁਰੀਆਂ ਵਿਚ ਖੈ, ਸੈ=ਸੈਨ ਕਰਨ ਵਾਲਾ ਹੈ। (ਵਾ) ਪੁਰ-ਖੈ:- ਬ੍ਰਹਮੰਡਾਂ ਰੂਪੀ ਪੁਰੀਆਂ ਦਾ ਨਾਸ ਕਰਨੇ ਵਾਲਾ ਹੈ।

**ਨਿਰਭਉ—** ਭੈ ਤੋਂ ਰਹਿਤ ਸਰੂਪ ਹੈ "ਨਾਨਕ ਨਿਰਭਉ"। (ਵਾ) ਨਿਰ=ਵਿਸ਼ੇਸ਼ ਕਰਕੇ ਕਲਜਾਨ ਭਵ=ਸਰੂਪ ਹੈ । (ਵਾ) ਭਵ=ਉਤਪਤੀ ਸੇ ਰਹਿਤ ਹੈ (ਵਾ) ਸੰਸਾਰ ਤੋਂ ਭੀ ਰਹਿਤ ਹੈ (ਵਾ) ਨਿਰ=ਵਿਸ਼ੇਸ਼ ਕਰਕੇ ਦੁਸ਼ਟਾਂ ਨੂੰ ਭੈ ਦੇਣ ਵਾਲਾ ਹੈ।

ਪ੍ਰਸ਼ਨ—ਨਿਰਭੈ ਕਿਉਂ ਨਹੀਂ ਕਹਿ ਦਿਤਾ?

(੧) ਮਹਾਰਾਜ ਸੁਤੰਤ੍ਰ ਹੈ ਜੀਵ ਦੀ ਸ਼ੰਕਾ ਈਸ਼ਰ ਦੀ ਰਚਨਾ ਤੇ ਬਣਦੀ ਨਹੀਂ।

(੨) ਮਹਾਰਾਜ ਕੋਈ ਅਗਿਆਨੀ ਨਹੀ, ਏਹ ਇਕ ਦਾ ਵਾਚਕ ਹੈ (ਭੈ ਵਿਚ ਪਵਣ,

ਏਹ ਤਾਂ ਲਿਖਿਆ ਹੀ ਹੈ) ਨਹੀਂ ਤਾਂ ਇਥੇ ਲਿਖ ਦਿੰਦੇ।

**ਨਿਰਵੈਰੁ**—ਵੈਰ ਤੋਂ ਰਹਿਤ ਸਰੂਪ ਹੈ (ਵਾ) ਨਿਰ–ਵੈਲੁ=ਵੈਲ ਤੋਂ ਰਹਿਤ ਹੈ।

**ਅਕਾਲ ਮੂਰਤਿ**—ਕਾਲ ਕਲਪਨਾ ਤੋਂ ਰਹਿਤ (ਮੂਰਤਿ) ਹਸਤੀ ਹੈ ਸਰੂਪ (ਸੰਸ:) ਸਰੂਪ। (ਵਾ) (ਅਕਾਲ) (ਵਾ) ਸਭ ਕਾਲਾਂ ਵਿਚ ਆਇਆ ਹੋਇਆ ਹੈ (ਵਾ) ਕਾਲ=ਅਗਿਆਨ ਰੂਪੀ ਕਾਲਖ ਨਹੀਂ ਹੈ। ਕਾਲ (ਦੁਰਭਿਖ) ਪੈਣ ਤੋਂ ਰਹਿਤ ਹੈ। ਮੂਰਤਿ=ਮੇਰੀ ਉਸਮੇਂ ਪ੍ਰੀਤੀ ਹੈ। (ਅ) ਵਿਸ਼ਨੂੰ (ਕਾ) ਬ੍ਰਹਮਾ (ਲ) ਸ਼ਿਵ। ਸਰੂਪ ਭੀ ਆਪ ਹੀ ਹੈ। ਅਕਾਲ=ਅਕ=ਦੁਖਾਂ ਨੂੰ ਲ=ਨਾਸ਼ ਕਰਨ ਵਾਲਾ ਹੈ।

**ਅਜੂਨੀ**--ਜੂਨੀ ਸੇ ਰਹਿਤ ਹੈ ਵਾ ਸਰਬ ਦਾ ਕਾਰਨ ਰੂਪ ਹੈ। (ਅ) ਆਇਆ ਹੋਇਆ ਹੈ ਸਭ ਵਿਚ। (ਵਾ) [ਅਜ–ਊਨੀ] ਬ੍ਰਹਮਾਦਿਕ ਭੀ ਊਣੇ ਹਨ ਉਸਤੋਂ (ਵਾ) ਅਜ ਮਾਇਆ ਦਾ ਭੀ ਕਾਰਨ ਰੂਪ ਹੈ ਤੇ ਮਾਇਆ (ਊਨੀ) ਉਸਤੋਂ ਉਰੇ ਹੈ।

**ਸੈਭੰ**—ਸੁਤੇ ਪ੍ਰਕਾਸ਼ ਸਰੂਪ ਹੈ (ਵਾ) ਸੈ=ਸੈਂਕੜਿਆਂ ਨੂੰ ਭੰ=ਪ੍ਰਕਾਸ਼ਨ ਵਾਲਾ ਹੈ। (ਵਾ) ਭੰ=ਨਾਸ ਕਰਨ ਵਾਲਾ ਹੈ (ਵਾ) ਸੈ=ਸੰਸਿਆਂ ਨੂੰ ਨਾਸ ਕਰਨ ਵਾਲਾ ਹੈ।

**ਗੁਰ**—ਚੇਤਨ ਸਰੂਪ ਹੈ ਸਭ ਸ੍ਰਿਸ਼ਟੀ ਅੰਦਰ ਗੁਰੂ ਰੂਪ ਆਪ ਹੈ। (ਵਾ) ਗੁ=ਅਗਿਆਨ ਰੂਪੀ ਅੰਧੇਰੇ ਨੂੰ ਦੂਰ ਕਰਕੇ ਰ–ਰੂ=ਗਿਆਨ ਦਾ ਪ੍ਰਕਾਸ਼ ਕਰਨ ਵਾਲਾ ਹੈ। "ਗੋ=ਤਮ ਨਾਮ ਅਗਿਆਨ ਅਨਿਤ ॥ ਰੂ ਪ੍ਰਕਾਸ਼ ਕੀਯੋ ਜਿਨ ਚਿਤ ॥" (ਵਾ) ਵਡਾ ਹੈ। ਵਾ ਜੋ ਮੁੱਢ ਰੂਪ ਹੈ (ਸੰਸ:) (ਗੁਰ) ਗੀਰ ਧਾਤੂ ਤੋਂ ਅਰਥੇ : ਬਾਣੀ ਰੂਪ ਹੈ।

**ਪ੍ਰਸਾਦਿ**—ਅਨੰਦ ਸਰੂਪ ਜੋ ਪਾਰਬ੍ਰਹਮ ਹੈ ਵਾ ਸੁਆਦਾਂ ਤੋਂ ਜੋ ਪਰੇ ਹੈ ਵਾ (ਮੰਦਰ) ਅਧਿਸ਼ਟਾਨ ਸਰੂਪ ਜੋ ਹੈ ਵਾ ਕ੍ਰਿਪਾਲੂ ਅਤੇ ਪ੍ਰਸੰਨ ਸਰੂਪ ਹੈ।

**ਜਪੁ**—ਪ੍ਰਮੇਸ਼ਰ ਦੇ ਸਰੂਪ ਨੂੰ ਜਪਾ ਕੇ ਪ੍ਰਗਟ ਕਰੌਣ ਵਾਲਾ ਚਿੰਨ੍ਹ ਹੈ–ਜਪੁ, ਗਿਆਨ ਸਰੂਪ ਹੈ, ਜਾਨਣ ਯੋਗ ਹੈ, ਜਪਣ ਯੋਗ ਹੈ, ਜਪਣ ਦੀ ਆਗਿਆ ਹੈ।

**ਆਦਿ ਸਚੁ**—ਜੋ ਜਗਤ ਦੇ ਆਦਿ ਵਿਚ ਭੀ ਸਚ ਸਰੂਪ ਹੈਸੀ।

**ਜੁਗਾਦਿ ਸਚੁ**—ਸਤਿਜੁਗ, ਤ੍ਰੇਤਾ, ਦੁਆਪਰ ਆਦਿਕ ਜੁਗਾਂ ਦੇ ਆਦਿ (ਪ੍ਰਾਰੰਭ) ਵਿਚ ਭੀ ਸਚੁ ਸਰੂਪ ਹੈ।

**ਹੈ ਭੀ ਸਚੁ**—ਹੈ, ਹੁਣ ਵਰਤਮਾਨ ਸਮੇਂ ਵਿਚ ਭੀ ਨਾਸ ਤੋਂ ਰਹਿਤ ਸਰੂਪ ਹੈ।

**ਨਾਨਕ**— ਦ੍ਵੈਤ ਤੋਂ ਰਹਿਤ ਪ੍ਰਮੇਸ਼ਰ ਸਤਿਗੁਰੂ ਜੀ ਫੁਰਮਾਉਂਦੇ ਹਨ।

**ਹੋਸੀ ਭੀ ਸਚੁ**—ਭਵਿਖਤ ਕਾਲ ਵਿਚ ਭੀ ਕੇਵਲ ਵਾਹਿਗੁਰੂ ਹੀ ਸਚੁ ਸਰੂਪ ਹੋਵੇਗਾ। (ਇਥੋਂ ਤਕ ਮੂਲ ਮੰਤਰ ਹੈ।)

# ਜਪੁ ਨੀਸਾਣ

| ਪੰਨਾ | ਤੁਕ | ਸ਼ਬਦ | |
|---|---|---|---|
| ੧ | ੫ | ੧ | ਸੋਚੈ ਸੋਚਿ ਨ ਹੋਵਈ, ਜੇ ਸੋਚੀ ਲਖ ਵਾਰ ॥ |
| | | | ਚੁਪੈ ਚੁਪਿ ਨ ਹੋਵਈ, ਜੇ ਲਾਇ ਰਹਾ ਲਿਵ ਤਾਰ ॥ |
| | ੧੦ | ੨ | ਨਾਨਕ ਹੁਕਮੈ ਜੇ ਬੁਝੈ     ( ਬੁੱਝੈ ਪੜ੍ਹੋ ) |
| | ੧੦ | ੩ | ਗਾਵੈ ਕੋ ਤਾਣੁ, ਹੋਵੈ ਕਿਸੈ ਤਾਣੁ ॥ |
| | | | ਗਾਵੈ ਕੋ ਦਾਤਿ, ਜਾਣੈ ਨੀਸਾਣੁ ॥ |
| | | | ਗਾਵੈ ਕੋ, ਗੁਣ 'ਵਡਿਆਈਆ' [੧]ਚਾਰ ॥ |
| | | | (ਬਾਕੀ ਦੀਆਂ ਸਾਰੀਆਂ ਤੁਕਾਂ ਦੇ ਬਿਸ੍ਰਾਮ 'ਗਾਵੈ ਕੋ' ਤੇ ਹਨ) |
| ੨ | ੯ | ੫ | ਦੁਖੁ [੨]ਪਰਹਰਿ, ਸੁਖੁ ਘਰਿ ਲੈ ਜਾਇ ॥ |
| | ੯ | ੫ | ਗੁਰਮੁਖਿ [੩]ਨਾਦੰ ਗੁਰਮੁਖਿ [੪]ਵੇਦੰ, |
| | | | ਗੁਰਮੁਖਿ ਰਹਿਆ ਸਮਾਈ ॥ |
| | | | ਗੁਰੁ [੫]ਈਸਰੁ ਗੁਰੁ [੬]ਗੋਰਖੁ ਬਰਮਾ ਗੁਰੁ, |
| | | | ਪਾਰਬਤੀ [੭]ਮਾਈ ॥ ਗੁਰਾ ਇਕ ਦੇਹਿ ਬੁਝਾਈ ॥ |
| | | | ( ਗੁਰਾਂ ਨਹੀਂ ਪੜ੍ਹਨਾ ) |
| | ੧੨ | ੬ | ਮਤਿ ਵਿਚਿ, [੮]ਰਤਨ [੯]ਜਵਾਹਰ [੧੦]ਮਾਣਿਕ, |
| | | | ਜੇ ਇਕ ਗੁਰ ਕੀ ਸਿਖ ਸੁਣੀ ॥ |

---

੧ ਸੁੰਦ੍ਰ। ਅਚਾਰ ਪਾਠ ਭੀ ਕਰਦੇ ਹਨ। ਅਚਾਰ ਕਰਤੱਬ ਦਾ ਨਾਮ ਹੈ। ਅਸਲ ਵਿਚ ਵਡਿਆਈਆਚਾਰ ਐੜੇ ਦੇ ਕੰਨੇ ਵਿਚੋਂ ਅਰਥ ਕਰਣ ਲਗਿਆਂ ਐੜਾ ਕਢੀਏ ਅਚਾਰ ਬਣਾਈਏ ਤਾਂ ਨਾਲੇ ਵਡਿਆਈਆਂ ਬਹੁ ਵਚਨ ਰਹਿ ਜਾਂਦਾ ਹੈ ਤੇ ਨਾਲੇ ਅਚਾਰ ਸ਼ਬਦ ਬਣਕੇ ਕਰਤੱਬ ਹੋ ਜਾਂਦਾ ਹੈ। ਟਕਸਾਲੀ ਚਾਰ=ਸੁੰਦਰ ਦਾ ਨਾਮ ਹੈ, ਸੁੰਦਰ ਗੁਣ, ਸੁੰਦਰ ਵਡਿਆਈਆਂ ਕੋਈ ਗਾਉਂਦਾ ਹੈ। ੨ ਛੱਡਕੇ, ਤਿਆਗਕੇ। ੩ ਉਪਦੇਸ਼। ੪ ਵਿਚਾਰ, ਗਿਆਨ। ੫ ਸ਼ਿਵ ਜੀ। ੬ ਵਿਸ਼ਨੂ। ੭ ਮਾ=ਲਛਮੀ, ਈ=ਸੁਰਸਤੀ। ੮ ਵੈਰਾਗ। ੯ ਗਿਆਨ। ੧੦ ਸੰਕੇਤੀ ਅਰਥ ਸ੍ਰਵਣ ਮੰਨਣ ਨਿਧਿਆਸਣ।

# ਜਪੁ ਨੀਸਾਣ

| ਪੰਨਾ | ਤੁਕ | ਸ਼ਬਦ | |
|---|---|---|---|
| ੩ | ੭ | ੧੨ | ਮੰਨੇ ਕਾ [1]"ਬਹਿ' ਕਰਨਿ ਵੀਚਾਰੁ ॥ |
| | ੯ | ੧੪ | ਮੰਨੈ [2]"ਮਗੁ' ਨ ਚਲੈ ਪੰਥੁ ॥ |
| | | | ਮੰਨੈ, ਤਰੈ ਤਾਰੇ ਗੁਰੁਸਿਖ ॥ ੨. ਗੁਰੁ ਸਿਖ ॥ |
| | ੧੦ | ੧੫ | ਮੰਨੈ, ਪਾਵਹਿ ਮੋਖੁ ਦੁਆਰੁ ॥ ੨. ਮੋਖੁਦੁਆਰੁ ॥ |
| | ੧੨ | ੧੬ | ਪੰਚੇ ਸੋਹਹਿ, ਦਰਿ [3]ਰਾਜਾਨੁ ॥ |
| | ੧੯ | ੧੭ | ਅਸੰਖ ਪੂਜਾ, ਅਸੰਖ ਤਪ ਤਾਉ ॥ |
| ੪ | ੧੧ | ੨੦ | ਪਾਨੀ ਧੋਤੈ, ਉਤਰ 'ਸੁ' ਖੇਹ ॥ ੨. ਉਤਰਸੁ ਖੇਹ ॥ |
| | ੧੪ | ੨੧ | ਜੇ ਕੋ ਪਾਵੈ, ਤਿਲ ਕਾ ਮਾਨੁ ॥ |
| | ੧੬ | ੨੧ | [4]"ਸੁਅਸਤਿ' [5]ਆਥਿ, [6]ਬਾਣੀ [7]ਬਰਮਾਉ ॥ |
| | ੧੭ | ੨੧ | ਕਵਣਿ ਸਿ ਰੁਤੀ, ਮਾਹੁ ਕਵਣੁ, ਜਿਤੁ ਹੋਆ ਆਕਾਰੁ ॥ |
| ੫ | ੧ | ੨੧ | ਨਾਨਕ ਆਖਣਿ ਸਭੁ ਕੋ ਆਖੈ,<br>ਇਕਦੂ ਇਕੁ ਸਿਆਣਾ ॥ |
| | ੨ | ੨੨ | ਪਾਤਾਲਾ ਪਾਤਾਲ ਲਖ, ਆਗਾਸਾ ਆਗਾਸ ॥<br>ਓੜਕ ਓੜਕ ਭਾਲਿ ਥਕੇ, ਵੇਦ ਕਹਨਿ ਇਕ ਵਾਤ॥<br>[8]ਸਹਸ ਅਠਾਰਹ ਕਹਨਿ ਕਤੇਬਾ,<br>[9]ਅਸੁਲੂ ਇਕੁ ਧਾਤੁ ॥ ੨. ਅਸੁਲੂ । |

---

੧ ਇਸਥਿਤ ਹੋਕੇ ਸੰਗਤ ਵਿਚ। ੨ ਮੌਤ ਦੇ ਰਾਹ ਜਾਂ ਦੁਨੀਆਂ ਦੇ ਮਾਰਗਾਂ ਦੇ ਪੈਂਡੇ ਨਹੀਂ ਚਲਦਾ। ੩ ਪ੍ਰਕਾਸ਼ ਸਰੂਪ ਦੇ ਦਰ ਵਿਚ। ੪ ਕਲਿਆਣ ਸਰੂਪ। ੫ ਜਾਂ ਮਾਇਆ ਹੈ। ੬ ਓਅੰਕਾਰ ਅਥਵਾ ਬਣਾਵਟ। ੭ ਬ੍ਰਹਮੰਡ ਬ੍ਰਹਮਾ ਆਦਿ। ੮ ਹਜ਼ਾਰ ਆਲਮ। ੯ ਅਸਲ ਵਿਚ ਅਥਵਾ ਧਾਤ ਮਾਇਆ ਰੂਪੀ ਘੋੜੀ ਦੇ ਇਕ ੨ ਲੂੰ ਵਿਚ ਸੰਸਾਰ ਦਾ ਪਸਾਰਾ ਹੈ।

# ਜਪੁ ਨੀਸਾਣ

| ਪੰਨਾ | ਤੁਕ | ਸ਼ਬਦ | |
|---|---|---|---|
| ੫ | ੫ | ੨੩ | ਨਦੀਆ ਅਤੈ [1]ਵਾਹ, ਪਵਹਿ ਸਮੁੰਦਿ ਨ ਜਾਣੀਅਹਿ ॥<br>( ਅੱਤੈ ਪਾਠ ਨਹੀਂ ਕਰਣਾ ) |
| | ੧੪ | ੨੫ | ਜੇ ਕੋ [2]ਖਾਇਕੁ ਆਖਣਿ ਪਾਇ ॥<br>( ਕੁਆਖਣਿ ਪਾਠ ਨਹੀਂ ਕਰਣਾ ) |
| | ੧੫ | ੨੫ | ਆਖਹਿ ਸਿ, ਭਿ ਕੇਈ ਕੇਇ ॥ |
| ੬ | ੪ | ੨੭ | ਸੋ ਦਰੁ ਕੇਹਾ ਸੋ ਘਰੁ ਕੇਹਾ,<br>ਜਿਤੁ ਬਹਿ ਸਰਬ ਸਮਾਲੇ ॥ |
| | ੭ | ੨੭ | ਗਾਵਹਿ [3]ਇੰਦ ਇਦਾਸਣਿ ਬੈਠੇ,<br>ਦੇਵਤਿਆ [4]ਦਰਿ ਨਾਲੇ ॥<br>( ਆਦਰ ਪਾਠ ਨਹੀਂ ਕਰਣਾ ) |
| | ੧੩ | ੨੭ | ਰੰਗੀ ਰੰਗੀ ਭਾਤੀ, ਕਰਿ ਕਰਿ [5]ਜਿਨਸੀ,<br>ਮਾਇਆ [6]ਜਿਨਿ ਉਪਾਈ ॥ |
| ੭ | ੨ | ੩੦ | ਇਕੁ [7]ਸੰਸਾਰੀ ਇਕੁ [8]ਭੰਡਾਰੀ,<br>ਇਕੁ [9]ਲਾਏ ਦੀ ਬਾਣੁ ॥ ੨. ਦੀਬਾਣੁ ॥ |
| | ੬ | ੩੨ | ਇਕਦੂ 'ਜੀਭੌ' ਲਖ ਹੋਹਿ,<br>ਲਖ ਹੋਵਹਿ ਲਖ ਵੀਸ ॥<br>ਏਤੁ ਰਾਹਿ, ਪਤਿ ਪਵੜੀਆ, ਚੜੀਐ ਹੋਇ ਇਕੀਸ ॥ |
| | ੧੬ | ੩੫ | ਕੇਤੀਆ ਕਰਮ ਭੂਮੀ, ਮੇਰ ਕੇਤੇ, ਕੇਤੇ ਧੂ ਉਪਦੇਸ ॥ |

---

੧ ਨਾਲੇ। ੨ ਮੂਰਖ। ੩ ਇੰਦ੍ਰ ਰਾਜਾ, ਇੰਦ੍ਰ ਸਿੰਘਾ-ਸਨ। ੪ ਦੇਵਤਿਆਂ ਦੀਆਂ ਫੌਜਾਂ ਜਾਂ ਸੰਖ॥ ੫ ਚੀਜ਼ਾਂ, ਪਦਾਰਥ। ੬ ਮੱਤ। ੭ ਸੰਸਾਰ ਦੀ ਪੈਦਾਇਸ਼ ਕਰਨ ਵਾਲਾ ਰਜੋ ਗੁਣ ਤੇ ਬ੍ਰਹਮਾ। ੮ ਪਾਲਣਾਂ ਕਰਨ ਵਾਲਾ ਸਤੋ ਗੁਣ ਤੇ ਵਿਸ਼ਨੂੰ। ੯ ਲੈਤਾ ਕਰਨ ਦੀ ਆਦਤ ਵਾਲਾ ਤਮੋਂ ਗੁਣ ਤੇ ਸ਼ਿਵ।

## ਜਪੁ ਨੀਸਾਣ

| ਪੰਨਾ | ਤੁਕ | ਸ਼ਬਦ | |
|---|---|---|---|
| ੭ | ੧੯ | ੩੫ | ਕੇਤੀਆ ਖਾਣੀ, ਕੇਤੀਆ ਬਾਣੀ, |
| | | | ਕੇਤੇ [੧]ਪਾਤ [੨]ਨਰਿੰਦ ॥ |
| | | | ਕੇਤੀਆ ਸੁਰਤੀ, ਸੇਵਕ ਕੇਤੇ, |
| | | | ਨਾਨਕ ਅੰਤੁ ਨ ਅੰਤੁ ॥ |
| ੮ | ੧੨ | ੧ | ਜਿਨੀ ਨਾਮੁ ਧਿਆਇਆ, |
| | | | ਗਏ [੩]ਮਸਕਤਿ [੪]ਘਾਲਿ ॥ ( ਮਸੱਕਤਿ ਬੋਲੋ ) |

## ਸੋਦਰੁ ਰਾਗੁ ਆਸਾ ਮਹਲਾ ੧

| ਪੰਨਾ | ਤੁਕ | ਸ਼ਬਦ | |
|---|---|---|---|
| ੮ | ੧੫ | ੧ | ਵਾਜੇ ਤੇਰੇ ਨਾਦ ਅਨੇਕ ਅਸੰਖਾ, |
| | | | ਕੇਤੇ ਤੇਰੇ ਵਾਵਣਹਾਰੇ ॥ |
| ੯ | ੧੧ | ੨ | ਕੋਇ ਨ ਜਾਣੈ, ਤੇਰਾ ਕੇਤਾ, ਕੇਵਡੁ ਚੀਰਾ ॥ |
| | ੧੧ | ੨ | ਸਭ ਕੀਮਤਿ ਮਿਲਿ, 'ਕੀਮਤਿ' ਪਾਈ ॥ |
| | | | ਗਿਆਨੀ ਧਿਆਨੀ [੫]ਗੁਰ [੬]ਗੁਰਹਾਈ ॥ |
| | ੧੪ | ੨ | ਕਰਮਿ ਮਿਲੈ, ਨਾਹੀ ਠਾਕਿ ਰਹਾਈਆ ॥ |
| ੧੦ | ੧ | ੩ | ਖਸਮੁ ਵਿਸਾਰਹਿ, ਤੇ ਕਮਜਾਤਿ ॥ |
| | ੩ | ੪ | ਮੇਰੇ ਮੀਤ ਗੁਰਦੇਵ, ਮੋਕਉ ਰਾਮ ਨਾਮੁ ਪਰਗਾਸਿ ॥ |
| | ੯ | ੫ | ਕਾਹੇ ਰੇ ਮਨ ਚਿਤਵਹਿ ਉਦਮੁ, |
| | | | ਜਾ ਆਹਰਿ ਹਰਿ ਜੀਉ [੭]ਪਰਿਆ ॥ |
| | | | ( ਉਪਰਿਆ ਪਾਠ ਨਹੀਂ ਕਰਣਾ, ਪੱਟਣ ਦਾ ਅਰਥ ਬਣਦਾ ਹੈ ) |

---

੧ ਪੰਗਤੀ ਜਾਂ ਤਖਤ ਜਾਂ ਪੈਦਲ। ੨ ਰਾਜਾ। ੩ ਮੇਹਨਤ। ੪ ਕਮਾਕੇ। ੫ ਦੇਵਤੇ। ੬ ਦੈਂਤ। ੭ ਉਦਮ ਵਿਚ ਹਰੀ ਜੀ ਲਗਾ ਹੈ।

# ਸੋਦਰੁ ਵੱਖ ਹੈ

| ਪੰਨਾ | ਤੁਕ | ਸ਼ਬਦ | |
|---|---|---|---|
| ੧੦ | ੧੪ | ੫ | ਸਭਿ ਨਿਧਾਨ ਦਸ ਅਸਟ ਸਿਧਾਨ,<br>ਠਾਕੁਰ ਕਰ ਤਲ ਧਰਿਆ ॥ |
| ੧੨ | ੩ | ੩ | [1]ਪੰਕ 'ਜੁ' ਮੋਹ, ਪਗੁ ਨਹੀ ਚਾਲੇ,<br>ਹਮ ਦੇਖਾ ਤਹ ਡੂਬੀਅਲੇ ॥ |
| | ੫ | ੪ | ਭਈ ਪਰਾਪਤਿ, ਮਾਨੁਖ [2]ਦੇਹੁਰੀਆ ॥ |
| | ੭ | ੪ | [3]ਸਰੰਜਾਮਿ ਲਾਗੁ, ਭਵਜਲ ਤਰਨ ਕੈ ॥ |

## ਸੋਹਿਲਾ

| ਪੰਨਾ | ਤੁਕ | ਸ਼ਬਦ | |
|---|---|---|---|
| ੧੨ | ੧੯ | ੨ | [4]ਵਿਸੁਏ [5]ਚਸਿਆ, [6]ਘੜੀਆ [7]ਪਹਰਾ,<br>[8]ਥਿਤੀ [9]ਵਾਰੀ [10]ਮਾਹੁ [11]ਹੋਆ ॥ |
| ੧੩ | ੧ | ੩ | ਗਗਨ ਮੈ ਥਾਲੁ, [12]ਰਵਿ ਚੰਦੁ ਦੀਪਕ ਬਨੇ,<br>ਤਾਰਿਕਾ ਮੰਡਲ, [13]ਜਨਕ ਮੋਤੀ ॥<br>ਧੂਪੁ [14]ਮਲਆਨ [15]ਲੋ, ਪਵਣੁ ਚਵਰੋ ਕਰੇ, |

---

੧ ਮੋਹ ਰੂਪੀ ਚਿਕੜ ਉਤਪਨ ਹੋ ਰਿਹਾ ਹੈ, ਮਨ ਰੂਪੀ ਪੈਰ ਨਹੀਂ ਚਲਦਾ ਤਮਾਮ ਨੂੰ ਦੇਖਿਆ ਹੈ ਚਿਕੜ ਵਿਚ ਹੀ ਡੁਬ ਰਹੇ ਹਨ।

੨ ਦੇਹੀ। ੩ ਇੰਤਜ਼ਾਮ, ਬੰਦੋਬਸਤ। ੪ ਪੰਦ੍ਹਾਂ ਵਾਰੀ ਅੱਖ ਦਾ ਖੋਲ੍ਹਣਾਂ ਤੇ ਮੀਟਣਾ ਵਿਸੁਆ ਹੁੰਦਾ ਹੈ। ੫ ਪੰਦ੍ਹਾਂ ਵਿਸੁਆਂ ਦਾ ਇਕ ਚਸਾ, ਤੀਹ ਚਸਿਆਂ ਦਾ ਇਕ ਪਲ। ੬ ਸੱਠ ਪਲਾਂ ਦੀ ਇਕ ਘੜੀ। ੭ ਸਾਢੇ ਸੱਤਾਂ ਘੜੀਆਂ ਦਾ ਇਕ ਪਹਿਰ। ੮ ਅੱਠਾਂ ਪਹਿਰਾਂ ਦੀ ਇਕ ਥਿੱਤ। ੯ ਚਾਰ ਪਹਿਰਾਂ ਦਾ ਦਿਨ, ਅੱਠ ਦਿਨਾਂ ਦਾ ਹਫਤਾ। ੧੦ ਤੀਹਾਂ ਦਿਨਾਂ ਦਾ ਮਹੀਨਾ, ਦੋ ਮਹੀਨਿਆਂ ਦੀ ਰੁਤਾਂ ਛੇ ਰੁਤਾਂ ਦਾ ਸਾਲ। ੧੧ ਹੋਇਆ। ੧੨ ਸੂਰਜ। ੧੩ ਜਾਨਣਾਂ ਕਰੋ ਜਾਂ ਜੜੇ ਹੋਇ। ੧੪ ਮਲਿਆਗਰ ਚੰਦਨ। ੧੫ ਪ੍ਰਜੰਤ, ਤੱਕ ਜਾਂ ਆਨਲੋ ਪਾਠ ਮੰਨਕੇ ਅਗਨੀ।

# ਸੋਹਿਲਾ

| ਪੰਨਾ | ਤੁਕ | ਸ਼ਬਦ | |
|---|---|---|---|
| ੧੩ | ੧ | ੩ | ਸਗਲ [1]ਬਨਰਾਇ, ਫੂਲੰਤ [2]ਜੋਤੀ ॥ ੨. ਮਲ ਆਨ ਲੋ<br>ਸਹਸ ਤਵ ਨੈਨ, ਨਨ ਨੈਨ ਹਹਿ ਤੋਹਿ ਕਉ,<br>ਸਹਸ ਮੂਰਤਿ, ਨਨਾ ਏਕ ਤੁੋਹੀ ॥ ੨. ਨੈਨਨ ਨ ਨੈਨ<br>ਸਹਸ ਪਦ ਬਿਮਲ, ਨਨ ਏਕ ਪਦ, [3]ਗੰਧ ਬਿਨੁ,<br>ਸਹਸ ਤਵ ਗੰਧ, ਇਵ ਚਲਤ ਮੋਹੀ ॥<br>ਹਰਿ ਚਰਣ ਕਵਲ [4]ਮਕਰੰਦ, [5]ਲੋਭਿਤ ਮਨੋ,<br>ਅਨਦਿਨੋੁ, ਮੋਹਿ [6]ਆਹੀ ਪਿਆਸਾ ॥<br>ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ,<br>ਹੋਇ ਜਾ ਤੇ ਤੇਰੈ ਨਾਇ ਵਾਸਾ ॥ |
| | ੧੫ | ੫ | [7]ਅਉਧ ਘਟੈ ਦਿਨਸੁ ਰੈਣਾਰੇ ॥ |
| | ੧੭ | ੫ | ਨਿਜ ਘਰਿ ਮਹਲੁ ਪਾਵਹੁ ਸੁਖ ਸਹਜੇ<br>ਬਹੁਰਿ ਨ ਹੋਇਗੋ ਫੇਰਾ ॥ |
| | ੧੯ | ੫ | ਨਾਨਕ ਦਾਸੁ ਇਹੈ ਸੁਖੁ ਮਾਗੈ,<br>ਮੋਕਉ ਕਰਿ ਸੰਤਨ ਕੀ ਧੂਰੇ ॥ ( ਮਾਂਗੈ ਬੋਲੋ ) |

# ਸਿਰੀ ਰਾਗੁ

ਸਾਰੇ ਇਕਠੇ ਹਨ

| ਪੰਨਾ | ਤੁਕ | ਸ਼ਬਦ | |
|---|---|---|---|
| ੧੪ | ੧੭ | ੨ | ਸੁਣਿ ਸੁਣਿ, ਆਖਣੁ ਆਖਣਾ, ਜੇ ਭਾਵੈ ਕਰੇ ਤਮਾਇ ॥<br>ਕੁਸਾ ਕਟੀਆ ਵਾਰ ਵਾਰ ॥ ( ਕੁੱਸਾ ਪੜ੍ਹੋ ) |
| ੧੫ | ੩ | ੩ | ਲੇਖੈ ਵਾਟ ਚਲਾਈਆ, ਲੇਖੈ ਸੁਣਿ 'ਵੇਖਾਉ' ॥ |
| | ੧੦ | ੪ | ਪਰ ਨਿੰਦਾ ਪਰ ਮਲੁ ਮੁਖ ਸੁਧੀ, ਅਗਨਿ ਕ੍ਰੋਧੁ ਚੰਡਾਲੁ ॥ |

੧ ਬਨਾਸਪਤੀ। ੨ ਪ੍ਰਮੇਸ਼ਰ ਦਾ ਨਾਮ। ੩ ਨਾਸਾਂ।
੪ ਧੂੜਾ ਜਾਂ ਰਸ। ੫ ਲੁਭਾਇਨ। ੬ ਹੈ। ੭ ਉਮਰ।

# ਰਾਗੁ ਰਾਮਕਲੀ

| ਪੰਨਾ | ਤੁਕ | ਸ਼ਬਦ | |
|---|---|---|---|
| ੯੬੭ | ੭ | ੩ | ਨਾਨਕੁ ਕਾਇਆ ਪਲਟੁ ਕਰਿ,<br>ਮਲਿ ਤਖਤੁ ਬੈਠਾ [1]'ਸੈ' ਡਾਲੀ ॥<br>ਦਰੁ ਸੇਵੇ [2]ਉਮਤਿ ਖੜੀ, [3]ਮਸਕਲੈ ਹੋਇ [4]ਜੰਗਾਲੀ ॥<br>( ਮਸੱਕਲੈ ਪੜ੍ਹੋ ) |
| | ੧੧ | ੪ | ਹੋਰਿੰਓ ਗੰਗ ਵਹਾਈਐ,<br>ਦੁਨਿਆਈ ਆਖੈ ਕਿ [5]ਕਿਓਨੁ ॥<br>ਨਾਨਕ ਈਸਰਿ ਜਗਨਾਥਿ,<br>ਉਚ [6]ਹਦੀ ਵੈਣੁ [7]ਵਿਰਿਕਿਓਨੁ ॥<br>ਮਾਧਾਣਾ ਪਰਬਤੁ ਕਰਿ, ਨੇਤ੍ਰਿ [8]ਬਾਸਕੁ,<br>[9]ਸਬਦਿ ਰਿੜਕਿਓਨੁ ॥ |
| | ੧੩ | ੪ | [10]ਕੁਦਰਤਿ [11]ਅਹਿ ਵੇਖਾਲੀਅਨੁ,<br>ਜਿਣਿ ਐਵਡ [12]ਪਿਡ [13]ਠਿਣਕਿਓਨੁ ॥<br>[14]ਲਹਣੇ ਧਰਿਓਨੁ ਛਤ੍ਰੁ ਸਿਰਿ,<br>ਅਸਮਾਨਿ [15]ਕਿਆੜਾਂ ਛਿਕਿਓਨੁ ॥ |

੧ ਸੈਂਕੜੇ ਗੁਣਾਂ ਰੂਪ ਡਾਲੀਆਂ । ੨ ਸ੍ਰਿਸ਼ਟੀ, ਸਿਖੀ । ੩ ਮਾਜਣਾਂ, ਸੇਵਾ ਰੂਪ ਸਿਕਲ ਕਰਨਾਂ । ੪ ਪਾਪਾਂ ਦੇ ਜੰਗਾਲ ਦੀ ਬੁਧੀ । ੫ ਕੀ ਕੀਤਾ, ਪੁਤ੍ਰਾਂ ਨੂੰ ਛਡ ਕੇ ਸੇਵਕ ਨੂੰ ਗੁਰਿਆਈ ਦਿਤੀ ਏਹ ਉਲਟੀ ਗੰਗਾ ਵਗਾ ਦਿਤੀ, ਬ੍ਰਿਤੀ ਸੰਸਾਰ ਤੋਂ ਉਲਟਾ ਕੇ ਵਾਹਿਗੁਰੂ ਵੱਲ ਜੋੜ ਦਿਤੀ । ੬ ਦੁਨੀਆਂ ਦੀ ਹੱਦ ਤੋਂ ਉਚੇ ਬਚਨ । ੭ ਵਰਨਨ ਕੀਤਾ ਹੈ । ੮ ਬਾਸ਼ਕ ਨਾਗ ਦਾ ਨੇਤ੍ਰਾ । ੯ ਸਮੁੰਦਰ । ੧੦ ਸ਼ਕਤੀ । ੧੧ ਅਸਚਰਜ । ੧੨ ਬ੍ਰਹਮੰਡ । ੧੩ ਠਹਿਰਾਇਆ ਹੈ । ੧੪ ਗੁਰੂ ਅੰਗਦ ਸਾਹਿਬ । ੧੫ ਗਰਦਨ ਅਸਮਾਨ ਤੱਕ ਖਿਚਣਾਂ ਕੀਤੀ, ਗਰਦਨ ਫਰਾਜ਼ ਕਰ ਦਿਤਾ ਭਾਵ ਏਥੋਂ ਲਾਕੇ ਅਸਮਾਨ ਬੈਕੁੰਠ ਤੱਕ ਜਸ ਫੈਲ ਗਿਆ । ਅਸ=ਹੈ ਮਾਨ ਜੋ ਕਿਆੜਾ=ਸਿਖਾਂ ਦੇ ਹਿਰਦੇ ਰੂਪ ਕਿਆਰੇ ਵਿਚੋਂ ਛਿਕਿਓਨੁ=ਖਿਚ ਕੇ ਕੱਢ ਦਿਤਾ ।

# ਰਾਗੁ ਰਾਮਕਲੀ

| ਪੰਨਾ | ਤੁਕ | ਸ਼ਬਦ | |
|---|---|---|---|
| ੯੬੭ | ੧੫ | ੪ | ਸਿਖਾਂ ਪੁਤ੍ਰਾਂ [1]ਘੋਖਿ ਕੈ, |
| | | | ਸਭ [2]ਉਮਤਿ ਵੇਖਹੁ ਜਿ ਕਿਓਨੁ ॥ |
| | | | ਜਾਂ [3]ਸੁਧੋਸੁ, ਤਾਂ ਲਹਣਾ ਟਿਕਿਓਨੁ ॥ |
| | ੧੬ | ੫ | ਫੇਰਿ ਵਸਾਇਆ [4]ਫੇਰੁ-ਆਣਿ, ਸਤਿਗੁਰਿ ਖਾਡੂਰੁ ॥ |
| | ੧੭ | ੫ | ਲਬੁ [5]ਵਿਣਾਹੇ ਮਾਣਸਾ, ਜਿਉ ਪਾਣੀ ਬੂਰੁ ॥ |
| ੯੬੮ | ੧ | ੬ | [6]'ਪਿਯੂ' [7]ਦਾਦੇ [8]ਜੇਵਿਹਾ, [9]ਪੋਤਾ ਪਰਵਾਣੁ ॥ |
| | | | ( ਪਿਊ ਪਾਠ ਬੋਲੋ ) |
| | | | ਜਿਨਿ ਬਾਸਕੁ ਨੇਤ੍ਰੈ ਘਤਿਆ, ਕਰਿ ਨੇਹੀ [10]ਤਾਣੁ ॥ |
| | ੩ | ੬ | ਧਣਖੁ ਚੜਾਇਓ ਸਤ ਦਾ, ਜਸ [11]ਹੰਦਾ ਬਾਣੁ ॥ |
| | | | ਕਲਿ ਵਿਚਿ ਧੂ ਅੰਧਾਰੁ ਸਾ, ਚੜਿਆ [12]ਰੈ ਭਾਣੁ ॥ |
| | ੪ | ੬ | ਨਿਤ ਰਸੋਈ ਤੇਰੀਐ, ਘਿਉ ਮੈਦਾ [13]ਖਾਣੁ ॥ |
| | ੫ | ੬ | [14]ਅਉਤਰਿਆ ਅਉਤਾਰੁ ਲੈ, ਸੋ ਪੁਰਖੁ ਸੁਜਾਣੁ ॥ |
| | ੧੧ | ੭ | ਲਬੁ ਲੋਭੁ ਕਾਮੁ ਕ੍ਰੋਧੁ ਮੋਹੁ, |
| | | | ਮਾਰਿ ਕਢੇ ਤੁਧੁ ਸ-ਪਰਵਾਰਿਆ ॥ |

---

੧ ਖੋਜਕੇ। ੨ ਸ੍ਰਿਸ਼ਟੀ ਦੇਖਦੀ ਹੈ ਜੋ ਕੁਝ ਕੀਤਾ ਹੈ। ੩ ਜਦੋਂ ਸਿਖਾਂ ਨੂੰ ਖੋਜ ਲਿਆ।੪ ਬਾਬਾ ਫੇਰੂ ਜੀ ਦੇ ਆਣ=ਪੁਤ੍ਰ,ਗੁਰੂ ਅੰਗਦ ਸਾਹਿਬ ਖਡੂਰ ਸਾਹਿਬ ਤੋਂ ਜੋਗੀ ਨੇ ਜੱਟਾਂ ਤੋਂ ਗੁਰੂ ਜੀ ਨੂੰ ਬਾਹਰ ਕਢਾਇਆ ਸੀ ਫੇਰ ਮੁੜਕੇ ਆਣਕੇ ਖਡੂਰ ਸਾਹਿਬ ਵਸਾਇਆ ਸੀ। ੫ ਨਾਸ ਕਰਦਾ ਹੈ। ੬ ਗੁਰੂ ਅੰਗਦ ਸਾਹਿਬ ਜੀ। ੭ ਗੁਰੂ ਨਾਨਕ ਸਾਹਿਬ ਜੀ। ੮ ਜੈਸਾ। ੯ ਗੁਰੂ ਅਮਰ ਦਾਸ ਜੀ। ੧੦ ਬਲ ਦੀ ਨੇਹੀ ਬਣਾਈ। ੧੧ ਜਸ ਦਾ। ੧੨ ਗਿਆਨ ਰੂਪ ਕਿਰਨਾਂ ਵਾਲਾ ਗੁਰੂ ਰੂਪ ਸੂਰਜ। ੧੩ ਖੰਡ,ਤਿਹਾਵਲ ਦਾ ਪ੍ਰਸ਼ਾਦਿ। ੧੪ ਪ੍ਰਗਟ ਹੋਇਆ।

# ਰਾਗੁ ਰਾਮਕਲੀ

| ਪੰਨਾ | ਤੁਕ | ਸ਼ਬਦ | |
|---|---|---|---|
| ੯੬੮ | ੧੨ | ੭ | ਧੰਨੁ ਸੁ ਤੇਰਾ ਥਾਨੁ ਹੈ, ਸਚੁ ਤੇਰਾ [1]ਪੈਸਕਾਰਿਆ ॥<br>ਨਾਨਕੁ ਤੂ, ਲਹਣਾ ਤੂਹੈ, ਗੁਰੁ ਅਮਰੁ ਤੂ ਵੀਚਾਰਿਆ॥<br>ਗੁਰੁ ਡਿਠਾ, ਤਾ ਮਨੁ ਸਾਧਾਰਿਆ ॥ |
| | ੧੩ | ੮ | ਆਪੀਨੈ੍ ਆਪੁ ਸਾਜਿਓਨੁ, ਆਪੇ ਹੀ ਥੰਮਿ੍ ਖਲੋਆ ॥ |
| | | | ਰਾਮਕਲੀ ਬਾਣੀ ਭਗਤਾ ਕੀ ਕਬੀਰ ਜੀਉ ॥ |
| ੯੬੯ | ੭ | ੨ | [2]ਉਨਮਦ ਚਢਾ [3]ਮਦਨ ਰਸੁ ਚਾਖਿਆ,<br>ਤ੍ਰਿਭਵਨ ਭਇਆ ਉਜਿਆਰਾ ॥ ੨. ਮਦ ਨ ॥ |
| | ੯ | ੨ | ਕਾਮੁ ਕ੍ਰੋਧੁ ਦੁਇ ਕੀਏ [4]ਜਲੇਤਾ, ਛੂਟਿ ਗਈ ਸੰਸਾਰੀ॥ |
| | ੧੦ | ੩ | ਤੂੰ ਮੇਰੋ, ਮੇਰੁ ਪਰਬਤੁ ਸੁਆਮੀ, ਓਟ ਗਹੀ ਮੈ ਤੇਰੀ ॥<br>ਦਾਸੁ ਕਬੀਰੁ ਤਾਸੁ ਮਦ ਮਾਤਾ,<br>[5]ਉਚਕਿ ਨ ਕਬਹੂ ਜਾਈ ॥<br>( ਉਚੱਕਿ ਨਹੀ ਬੋਲਣਾ, ਪੋਲਾ ਬੋਲਣਾ ਹੈ) |
| | ੧੨ | ੩ | ਤੋਰੇ ਭਰੋਸੇ ਮਗਹਰ ਬਸਿਓ,<br>ਮੇਰੇ ਤਨ ਕੀ ਤਪਤਿ ਬੁਝਾਈ ॥ |
| | ੧੫ | ੩ | 'ਅਜੈ' ਸੁ ਚੋਭ ਕਉ [6]ਬਿਲਲ ਬਿਲਾਤੇ,<br>ਨਰਕੇ ਘੋਰ ਪਚਾਹੀ ॥ (ਅੱਜੈ ਪਾਠ ਨਹੀ ਕਰਨਾ) |
| ੯੭੦ | ੩ | ੪ | ਕੋਠਰੇ ਮਹਿ ਕੋਠਰੀ, ਪਰਮ ਕੋਠੀ ਬੀਚਾਰਿ ॥ |
| | ੮ | ੫ | ਤੂੰ ਬ੍ਰਹਮਨੁ ਮੈ ਕਾਸੀਕ ਜੁਲਹਾ,<br>ਮੁਹਿ ਤੋਹਿ ਬਰਾਬਰੀ ਕੈਸੇ ਕੈ ਬਨਹਿ ॥ |

---

੧ ਪਸਾਰਾ ਵਾ ਤੇਰੀ ਪੇਸ਼ਗੀ, ਆਗੂਪੁਣਾਂ। ੨ ਮਸਤੀ। ੩ ਸੁੰਦਰ। ੪ ਬਾਲਣ, ਲਕੜਾਂ। ੫ ਉਥਾਨ ਹੋਣਾਂ, ਉਤਰਨਾਂ। ੬ ਇਕ ਰਸ ਜਾਂ ਬਿਲਲਿਆਂ ਦੀ ਨਿਆਈਂ।

# ਰਾਗੁ ਰਾਮਕਲੀ

| ਪੰਨਾ | ਤੁਕ | ਸ਼ਬਦ | |
|---|---|---|---|
| ੯੭੦ | ੧੧ | ੬ | [1]ਭਵਰੁ ਏਕੁ [2]ਪੁਹਪ ਰਸ ਬੀਧਾ,<br>[3]ਬਾਰਹ ਲੇ ਉਰਧਰਿਆ ॥ |
| | ੧੨ | ੬ | [4]ਸਹਜ ਸੁੰਨਿ ਇਕੁ [5]ਬਿਰਵਾ ਉਪਜਿਆ,<br>[6]ਧਰਤੀ [7]ਜਲਹਰੁ ਸੋਖਿਆ ॥ ੨. ਜਲ ਹਰੁ ॥ |
| | ੧੩ | ੭ | [8]ਮੁੰਦ੍ਰਾ ਮੋਨਿ ਦਇਆ ਕਰਿ ਝੋਲੀ,<br>ਪਤ੍ਰ ਕਾ ਕਰਹੁ [9]ਬੀਚਾਰੁ ਰੇ ॥ |
| | ੧੯ | ੮ | ਭਵ-ਨਿਧਿ ਤਰਨ ਤਾਰਨ ਚਿੰਤਾਮਨਿ,<br>ਇਕ ਨਿਮਖ ਨ ਇਹੁ ਮਨੁ ਲਾਇਆ ॥ |
| ੯੭੧ | ੧ | ੮ | ਪਰ ਧਨ ਪਰ ਤਨ ਪਰ ਤੀ ਨਿੰਦਾ,<br>ਪਰ ਅਪਬਾਦੁ ਨ ਛੂਟੈ ॥ |
| | ੮ | ੯ | ਜਿਹ ਸਿਮਰਨ ਨਾਹੀ [10]ਨਨਕਾਰੁ ॥ |
| | ੧੦ | ੯ | ਸੋ ਦੀਪਕੁ, ਅਮਰਕੁ ਸੰਸਾਰਿ ॥ |
| | ੧੧ | ੯ | ਸੋ ਸਿਮਰਨੁ ਕਰਿ ਨਹੀ ਰਾਖੁ ਉਤਾਰਿ ॥ |
| | ੧੯ | ੧ | ਬੰਧਚਿ, ਬੰਧਨੁ ਪਾਇਆ ॥ |
| ੯੭੨ | ੩ | ੧ | ਚੂਕੀਅਲੇ, ਮੋਹ [11]ਮਇ ਆਸਾ ॥ |

---

੧ ਜਗਿਆਸੂ । ੨ ਫੁਲ ਸ਼ਾਸਤ੍ਰ ਗਿਆਨ ਰੂਪੀ । ੩ ਬਾਰਾਂ ਅੱਖਰਾਂ ਵਾਲਾ ਮੰਤ੍ਰ ਜਾਂ ਪੰਜੇ ਗਿਆਨ ਇੰਦ੍ਰੇ, ਪੰਜੇ ਕਰਮ ਇੰਦ੍ਰੇ, ਮਨ ਬੁਧ, ਏਨਾਂ ਦੇ ਵਿਸ਼ਿਆਂ ਨੂੰ ਜਿਤਕੇ ਹਿਰਦੇ ਵਿਚ ਧਰਿਆ । ੪ ਸਹਿਜੇ ਹੀ ਸੁੰਨ ਅਫੁਰ ਰੂਪ । ੫ ਬੂਟਾ । ੬ ਬੁਧੀ ਦੇ ਅੰਦਰੋਂ । ੭ ਪਦਾਰਥਾਂ ਰੂਪੀ ਜਲ ਸੁਕਾ ਦਿਤਾ । ੮ ਮਨ ਦੇ ਸੰਕਲਪਾਂ ਨੂੰ ਚੁਪ ਕਰਨਾ ਮੁੰਦ੍ਰਾ ਹੈ । ੯ ਵੀਚਾਰ ਦਾ ਪੱਤ੍ਰ । ੧੦ ਰੁਕਾਵਟ । ੧੧ ਮੋਹ ਰੂਪ ।

# ਰਾਗੁ ਰਾਮਕਲੀ

| ਪੰਨਾ | ਤੁਕ | ਸ਼ਬਦ | |
|---|---|---|---|
| ੬੭੨ | ੭ | ੩ | ਦੁਨੀਆ ਹੁਸੀਆਰ [੧]ਬੇਦਾਰ,<br>ਜਾਗਤ [੨]ਮੁਸੀਅਤਹਉ ਰੇ ਭਾਈ ॥<br>ਨਿਗਮ ਹੁਸੀਆਰ ਪਹਰੂਆ, ਦੇਖਤ ਜਮੁ ਲੇ ਜਾਈ ॥ |
| | ੯ | ੩ | [੩]ਨਾਲੀਏਰ ਫਲੁ [੪]ਸੇਬਰਿ ਪਾਕਾ,<br>ਮੂਰਖ ਮੁਗਧ ਗਵਾਰ ॥ |
| | ੧੦ | ੩ | ਕਹਿ ਕਮੀਰ ਕੁਲ ਜਾਤਿ ਪਾਂਤਿ ਤਜਿ,<br>ਚੀਟੀ ਹੋਇ ਚੁਨਿ ਖਾਈ ॥ |
| | | | ਬਾਣੀ ਨਾਮਦੇਉ ਜੀਉ ਕੀ |
| | ੧੩ | ੧ | ਆਨੀ-ਲੇ ਕਾਗਦੁ ਕਾਟੀ-ਲੇ ਗੂਡੀ,<br>ਆਕਾਸ ਮਧੇ ਭਰਮੀਅਲੇ ॥ |
| | ੧੫ | ੧ | ਆਨੀ-ਲੇ ਕੁੰਭੁ ਭਰਾਈ-ਲੇ ਊਦਕ,<br>ਰਾਜ-ਕੁਆਰਿ [੫]ਪੁਰੰਦਰੀਏ ॥ |
| | ੧੭ | ੧ | ਕਹਤ ਨਾਮਦੇਉ ਸੁਨਹੁ ਤਿਲੋਚਨ,<br>ਬਾਲਕੁ ਪਾਲਨ ਪਉਢੀਅਲੇ ॥ |
| | ੧੯ | ੨ | ਬੇਦ ਪੁਰਾਨ ਸਾਸਤ੍ਰ ਆਨੰਤਾ,<br>ਗੀਤ 'ਕਬਿਤ' ਨ ਗਾਵਉ-ਗੋ ॥ (ਕਬਿੱਤ ਨ ਬੋਲੋ) |
| ੬੭੩ | ੯ | ੪ | ਬਾਨਾਰਸੀ ਤਪੁ ਕਰੈ, ਉਲਟਿ ਤੀਰਥ ਮਰੈ,<br>ਅਗਨਿ ਦਹੈ ਕਾਇਆ [੬]ਕਲਪੁ ਕੀਜੈ ॥ |

---

੧ ਖਬਰਦਾਰ। ੨ ਲੁਟੀ ਦੇ ਜਾ ਰਹੇ ਹਾਂ। ੩ ਸੰਗਤਿ। ੪ ਸਿੰਬਲ, ਕੁਸੰਗਤ। ੫ ਪੁਰੀ ਦੇ ਅੰਦਰ। ੬ ਚੌਹਾਂ ਜੁਗਾਂ ਦੀ ਹਜ਼ਾਰ ਚੌਕੜੀ ਤਕ ਦੇਹ ਰਖ ਲਈਏ ਵਾ ਔਸ਼ਧੀਆਂ ਆਦਿਕਾਂ ਨਾਲ ਸਰੀਰ ਨੂੰ ਕਲਪ ਤੱਕ ਰਖਦੇ ਹਨ।

# ਰਾਗੁ ਰਾਮਕਲੀ

| ਪੰਨਾ | ਤੁਕ | ਸ਼ਬਦ | |
|---|---|---|---|
| ੯੭੩ | ੧੦ | ੪ | ਅਸੁਮੇਧ ਜਗੁ ਕੀਜੈ, ਸੋਨਾ [1]ਗਰਭ ਦਾਨੁ ਦੀਜੈ,<br>ਰਾਮ ਨਾਮ ਸਰਿ ਤਊ ਨ ਪੂਜੈ ॥ (ਪੂੱਜੈ ਬੋਲੋ)<br>ਛੋਡਿ ਛੋਡਿ ਰੇ ਪਾਖੰਡੀ, ਮਨ ਕਪਟੁ ਨ ਕੀਜੈ ॥ |
| | ੧੨ | ੪ | ਕੋਟਿ ਜਉ ਤੀਰਥ ਕਰੈ, ਤਨੁ ਜਉ ਹਿਵਾਲੇ ਗਾਰੈ,<br>ਰਾਮ ਨਾਮ ਸਰਿ ਤਊ ਨ ਪੂਜੈ ॥ |
| | ੧੫ | ੪ | [2]ਜਸਰਥ-ਰਾਇ ਨੰਦੁ, ਰਾਜਾ ਮੇਰਾ ਰਾਮ-ਚੰਦੁ,<br>ਪ੍ਰਣਵੈ ਨਾਮਾ ਤਤੁ ਰਸੁ ਅੰਮ੍ਰਿਤੁ ਪੀਜੈ ॥ |
| | | | ਰਾਮਕਲੀ, ਬਾਣੀ ਰਵਿਦਾਸ ਜੀ ਕੀ |
| | ੧੮ | ੧ | ਲੋਹਾ ਕੰਚਨੁ [3]ਹਿਰਨ ਹੋਇ ਕੈਸੇ,<br>ਜਉ ਪਾਰਸਹਿ ਨ ਪਰਸੈ ॥ |
| | ੧੯ | ੧ | ਕਾਮ ਕ੍ਰੋਧ ਮਾਇਆ ਮਦ ਮਤਸਰ,<br>ਇਨ ਪੰਚਹੁ ਮਿਲਿ ਲੂਟੇ ॥ |
| ੯੭੪ | ੧ | ੧ | ਹਮ ਬਡ ਕਬਿ ਕੁਲੀਨ, ਹਮ ਪੰਡਿਤ,<br>ਹਮ ਜੋਗੀ ਸੰਨਿਆਸੀ ॥ |

---

੧ ਗੁਪਤ ਦਾਨ ਖੀਰੇ ਆਦਿਕਾਂ ਵਿਚ ਪਾਕੇ ਦਿੰਦੇ ਹਨ।

੨ ਨਾਮਦੇਵ ਜੀ ਕਹਿੰਦੇ ਹਨ ਤਤ ਰਸ=ਅੰਮ੍ਰਿਤ ਦਾ ਜੋ ਪੀਣਾਂ ਹੈ ਏਹ ਜਸਰਥ ਰਾਇ ਦੇ ਪੁਤ੍ਰ ਸਾਡੇ ਰਾਮ ਚੰਦ ਹੈ ਅਥਵਾ ਜਸ=ਕੀਰਤਨ ਦਾ ਰਸ=ਪ੍ਰਵਾਹ, ਰਾਇ=ਪ੍ਰਕਾਸ਼ ਸਰੂਪ ਦਾ, ਨੰਦ=ਪੁਤ੍ਰ ਗਿਆਨ, ਰਾਜਾ=ਬਿਰਾਜ ਰਿਹਾ ਹੈ ਮੇਰਾ ਸ਼੍ਰੋਮਣੀ ਰਾਮ=ਬਿਆਪਕ ਚੰਦ੍ਰਮਾਂ ਦੀ ਨਿਆਈ ਸੀਤਲਤਾ ਦੇਣ ਵਾਲਾ ਪ੍ਰਣਵੈ=ਓਅੰਕਾਰ ਰੂਪ ਤਿਨ ਕੇ ਤਤ ਸਿਧਾਂਤ ਰੂਪ ਅੰਮ੍ਰਿਤ ਰਸ ਨੂੰ ਪੀਦੇ ਹਾਂ। ਅਥਵਾ ਪਹਿਲੀ ਅਵਸਥਾ ਵਿਚ ਸ੍ਰੀ ਰਾਮ ਚੰਦ ਦੀ ਉਪਾਸ਼ਨਾਂ ਕਰਕੇ ਨਾਮ ਅੰਮ੍ਰਿਤ ਰਸ ਨੂੰ ਪੀਤਾ ਸੀ।

੨ ਬਾਰਾਂ ਵੰਨੀਆਂ ਦਾ ਸੋਨਾ।

# ਰਾਗੁ ਰਾਮਕਲੀ

ਰਾਮਕਲੀ ਬਾਣੀ ਬੇਣੀ ਜੀਉ ਕੀ

| ਪੰਨਾ | ਤੁਕ | ਸ਼ਬਦ | |
|---|---|---|---|
| ੯੭੪ | ੫ | ੧ | [1]ਬੇਣੀ ਸੰਗਮੁ ਤਹ ਪਿਰਾਗੁ; ਮਨੁ ਮਜਨੁ ਕਰੇ ਤਿਥਾਈ ॥ |
| | ੭ | ੨ | ਦੇਵ-ਸਥਾਨੈ; ਕਿਆ ਨੀਸਾਣੀ ॥ |
| | ੧੧ | ੫ | ਤੀਨ ਤਿਲੋਕ ਸਮਾਧਿ ਪਲੋਵੈ ॥ |
| | ੧੨ | ੬ | ਜਾਗਤੁ ਰਹੈ; ਨ [2]ਅਲੀਆ ਭਾਖੈ ॥ |
| | ੧੩ | ੭ | ਕਰ [3]ਪਲਵ; [4]ਸਾਖਾ ਬੀਚਾਰੇ ॥ |
| | ੧੪ | ੭ | ਅਸੁਰ [5]ਨਦੀ ਕਾ; ਬੰਧੈ ਮੂਲੁ ॥ |
| | ੧੬ | ੮ | [6]ਪਲੂ [7]ਅਨਤ; [8]ਮੂਲੁ ਬਿਚਕਾਰ ॥ (ਪੱਲੂ ਨਹੀ ਕਰਨਾ) |
| | ੧੭ | ੯ | [9]ਮਸਤਕਿ ਪਦਮੁ; ਦੁਆਲੈ [10]ਮਣੀ ॥ |

# ਰਾਗੁ ਨਟ ਨਾਰਾਇਨ

ਰਾਗੁ ਨਟ ਨਾਰਾਇਨ ਮਹਲਾ ੪

| ਪੰਨਾ | ਤੁਕ | ਸ਼ਬਦ | |
|---|---|---|---|
| ੯੭੫ | ੫ | ੧ | ਕਿਲਬਿਖ ਦੋਖ ਗਏ ਸਭ [11]ਨੀਕਰਿ, ਜਿਉ ਪਾਨੀ ਮੈਲੁ ਹਰੇ ॥ ਖਿਨੁ ਖਿਨੁ ਨਰੁ ਨਾਰਾਇਨੁ ਗਾਵਹਿ, ਮੁਖਿ ਬੋਲਹਿ ਨਰ ਨਰਹਰੇ ॥ |

---

੧ ਗੰਗਾ ਜਮਨਾਂ ਸੁਰਸਤੀ ਸੰਗਮ, ਇੜਾ ਪਿੰਗਲਾ ਸੁਖਮਨਾਂ, ਭਗਤੀ ਕਰਮ ਗਿਆਨ। ੨ ਝੂਠ। ੩ ਪਤ੍ਰ ਰਿਦੇ ਕਮਲ ਦੇ। ੪ ਨਾੜੀਆਂ। ੫ ਅਪਾਨ ਵਾਯੂ ਤੇ ਆਸੁਰੀ ਸੰਪਦਾ। ੬ ਪੱਤ੍ਰ ਪੰਜ ਕੋਸ਼। ੭ ਲਾਂਭੇ। ੮ ਡੋਡੀ। ੯ ਦਸਮਾਂ ਦੁਆਰ। ੧੦ ਮਿਤ੍ਰ ਦੀਆਂ ਬੁਰਜੀਆਂ ਕਰਣਾਂ ਮੈਤ੍ਰੀ ਆਦਿਕ ਸ਼ੋਮਣੀ ਪਦਮ ਸਾਧ ਸੰਗਤ। ੧੧ ਨਿਕਲ ਗਏ।

# ਰਾਗੁ ਨਟ ਨਾਰਾਇਨ

| ਪੰਨਾ | ਤੁਕ | ਸ਼ਬਦ | |
|---|---|---|---|
| ੯੭੫ | ੧੩ | ੨ | [1]ਉਨਵੈ [2]ਘਨੁ, [3]ਘਨ [4]ਘਨਿਹਰੁ ਗਰਜੈ;<br>ਮਨਿ ਬਿਗਸੈ ਮੋਰ [5]ਮੁਰਲੇ ॥ |
| ੯੭੬ | ੪ | ੩ | ਜਿਉ [6]ਚੰਦਨ ਸੰਗਿ ਬਸੈ [7]ਨਿੰਮੁ ਬਿਰਖਾ,<br>ਗੁਨ ਚੰਦਨ ਕੇ [8]ਬਸਖੇ ॥ |
| | ੬ | ੩ | ਜਨ ਨਾਨਕ ਕੇ ਦਇਆਲ ਪ੍ਰਭ ਸੁਆਮੀ,<br>ਤੁਮ ਦੁਸਟ ਤਾਰੇ [9]ਹਰਣ-ਖੇ ॥<br>(ਹਰਣ-ਖੇ ਬੋਲੋ, ਜਨ-ਖੇ ਬੋਲੋ, ਜੱਨਖੇ ਨਹੀ ਬੋਲਣਾ) |
| | ੮ | ੪ | ਜਨਮ ਜਨਮ ਕੇ ਭੂਲ ਚੂਕ ਹਮ,<br>ਅਬ ਆਏ ਪ੍ਰਭ ਸਰਨਗੇ ॥<br>ਤੁਮ ਸਰਣਾਗਤਿ ਪ੍ਰਤਿਪਾਲਕ ਸੁਆਮੀ,<br>ਹਮ ਰਾਖਹੁ ਵਡ ਪਾਪਗੇ ॥ |
| | ੧੦ | ੪ | ਗੁਨ ਗਾਵਤ ਛੀਪਾ ਦੁਸਟਾਰਿਓ,<br>ਪ੍ਰਭਿ ਰਾਖੀ ਪੈਜ ਜਨ-ਗੇ ॥<br>ਬਲਿ ਬਲਿ ਤਿਨ-ਗੇ ॥<br>(ਇਹ ਦੋ ਤੁਕਾਂ ਦੇ ਪਾਠ ਇਕਠੇ ਹੀ ਹਨ, ਬੋਲੋ ਜਨ-ਗੇ) |
| | ੧੫ | ੪ | ਹਰਿ ਜਨ ਹਰਿ ਜਸੁ ਹਰਿ ਹਰਿ ਗਾਇਓ;<br>ਉਪਦੇਸਿ ਗੁਰੂ ਗੁਰ ਸੁਨੇ ॥ |
| ੯੭੭ | ੪ | ੬ | ਜੋ ਪ੍ਰਭ ਕੀਆ ਸੁ ਤੁਮ ਹੀ ਜਾਨਹੁ,<br>ਹਮ ਨਹ ਜਾਣੀ ਹਰਿ [10]ਗਹਣੇ ॥ |

---

੧ ਝੁਕਦਾ ਹੈ ਕ੍ਰਿਪਾਲੂ । ੨ ਇਕ ਰਸ । ੩ ਘਨੇ ਹੀ, ਬਹੁਤੇ । ੪ ਬੱਦਲ ਗੁਰੂ । ੫ ਕਲੈਹਰੀ ਮੋਰ ਉਤਮ ਅਧਿਕਾਰੀ । ੬ ਗੁਰੂ । ੭ ਅਧਿਕਾਰੀ । ੮ ਵੱਸ ਜਾਂਦੇ ਹਨ । ੯ ਹਰਨਾਖਸ਼ ਵਰਗੇ । ੧੦ ਗੁਪਤ ਗਤੀ ।

# ਰਾਗੁ ਨਟ ਨਾਰਾਇਨ

| ਪੰਨਾ | ਤੁਕ | ਸ਼ਬਦ | |
|---|---|---|---|
| ੯੭੭ | ੧੦ | ੭ | ਹਰਿ ਹੋ;ਹੋ, ਹੋ ਨਦਰਿ ਨਿਹਾਲ ॥<br>ਹਰਿ ਕਾ ਗ੍ਰਿਹੁ, ਹਰਿ ਆਪਿ ਸਵਾਰਿਓ; ਹਰਿ ਰੰਗ ਰੰਗ, ਮਹਲ ਬੇਅੰਤ;ਲਾਲ ਲਾਲ ਹਰਿ ਲਾਲ ॥<br>ਹਰਿ ਆਪਨੀ ਕ੍ਰਿਪਾ ਕਰੀ, ਆਪਿ ਗ੍ਰਿਹਿ ਆਇਓ; ਹਮ ਹਰਿ ਕੀ ਗੁਰ ਕੀਈ ਹੈ [1]ਬਸੀਠੀ,ਹਮ ਹਰਿ ਦੇਖੇ, ਭਈ ਨਿਹਾਲ, ਨਿਹਾਲ ਨਿਹਾਲ ਨਿਹਾਲ ॥ |
| | ੧੩ | ੭ | ਜਨੁ ਨਾਨਕੁ ਹਰਿ ਹਰਿ ਮਿਲੇ,<br>ਭਏ [2]ਗਲਤਾਨ [3]ਹਾਲ, ਨਿਹਾਲ ਨਿਹਾਲ ॥ |
| | ੧੯ | ੮ | ਤਿਸ ਕਉ ਹਉ, ਬਲਿ ਬਲਿ ਬਾਲ ॥ |
| ੯੭੮ | ੧ | ੯ | ਹਰਿ ਹੋ, ਹੋ ਹੋ ਮੇਲਿ ਨਿਹਾਲ ॥ |
| | ੨ | ੯ | ਅੰਤਰਿ ਕਪਟੁ ਚੁਕਾਵਹੁ,<br>ਮੇਰੇ ਗੁਰ ਸਿਖਹੁ ਨਿਹਕਪਟ ਕਮਾਵਹੁ,<br>ਹਰਿ ਕੀ ਹਰਿ ਘਾਲ, ਨਿਹਾਲ ਨਿਹਾਲ ਨਿਹਾਲ ॥ |
| | | | ਨਟ ਨਾਰਾਇਨ ਮਹਲਾ ੫ |
| | ੧੫ | ੧੦ | [4]ਉਲਾਹਨੋ, ਮੈ ਕਾਹੂ ਨ ਦੀਓ ॥ |
| | ੧੭ | ੮ | ਮੇਰੈ [5]'ਸਰਬਸੁ' ਨਾਮੁ ਨਿਧਾਨੁ ॥ (ਪੋਲਾ ਬੋਲਣਾ) |
| ੯੮੦ | ੧ | ੯ | ਹਉ ਵਾਰਿ ਵਾਰਿ ਜਾਉ; ਗੁਰ ਗੋਪਾਲ ॥ |
| | ੫ | ੧੦ | ਕੋਊ ਹੈ, ਮੇਰੋ ਸਾਜਨੁ ਮੀਤੁ ॥ |
| | ੬ | ੧੦ | ਕੋਈ ਵਿਰਲਾ, ਆਪਨ ਕੀਤ ॥ |

---

੧ ਵਿਚੋਲਗੀ । ੨ ਮਸਤ । ੩ ਹਾਲਤ । ੪ ਉਲਾਂਭਾ । ੫ ਸਰਬੰਸ ।

# ਰਾਗੁ ਨਟ ਨਾਰਾਇਨ

ਨਟ ਅਸਟਪਦੀਆ ਮਹਲਾ ੪

| ਪੰਨਾ | ਤੁਕ | ਸ਼ਬਦ | |
|---|---|---|---|
| ੯੮੦ | ੧੨ | ੧ | ਮਧ-ਸੂਦਨ ਜਗਜੀਵਨ ਮਾਧੋ,<br>ਮੇਰੇ ਠਾਕੁਰ ਅਗਮ ਅਪਾਰੇ ॥ |
| ੯੮੧ | ੧ | ੧ | ਸਾਸੁ ਸਾਸੁ ਜਾਇ ਨਾਮੈ ਬਿਨੁ,<br>ਸੋ ਬਿਰਥਾ ਸਾਸੁ ਬਿਕਾਰੇ ॥ |
| | ੫ | ੨ | ਸਤਿਗੁਰ ਨਾਮੁ ਦ੍ਰਿੜਾਏ ਅਤਿ ਮੀਠਾ;<br>[1]ਮੈਲਾਗਰੁ [2]ਮਲਗਾਰੇ ॥ |
| | ੧੦ | ੨ | ਆਈ ਰੈਨਿ ਭਇਆ ਸੁਪਨੰਤਰੁ,<br>ਬਿਖੁ ਸੁਪਨੈ ਭੀ ਦੁਖ ਸਾਰੇ ॥ |
| | ੧੩ | ੨ | ਜਗੰਨਾਥ ਸਭਿ ਜੰਤ੍ਰ ਉਪਾਏ,<br>[3]ਨਕਿ ਖੀਨੀ ਸਭ [4]ਨਥਹਾਰੇ ॥ |
| | ੧੬ | ੩ | ਪਰਸ [5]ਨਪਰਸ ਭਏ ਕੁਬਿਜਾ ਕਉ,<br>ਲੈ ਬੈਕੁੰਠਿ ਸਿਧਾਰੇ ॥ |
| ੯੮੨ | ੩ | ੩ | ਪੂਰਬਿ ਜਨਮਿ [6]ਪਰਚੂਨ ਕਮਾਏ,<br>ਹਰਿ ਹਰਿ ਹਰਿ ਨਾਮਿ ਪਿਆਰੇ ॥ |
| | ੧੧ | ੪ | ............ਭ੍ਰਮਿ ਭੂਲਾ ਮਿਰਗੁ ਸਿੰਙ੍ਹਾਰੇ ॥<br>(ਪੈਰ ਵਿਚ ਰਾਰਾ ਨਹੀ, ਭਾਰੇ ਪੈਰ ਦੀ ਨਿਸ਼ਾਨੀ ਹੈ) |
| | ੧੩ | ੪ | ਸਭੁ ਹੈ ਬ੍ਰਹਮੁ ਬ੍ਰਹਮੁ ਹੈ ਪਸਰਿਆ,<br>ਮਨਿ ਬੀਜਿਆ ਖਾਵਾਰੇ ॥ |

---

੧ ਚੰਦਨ। ੨ ਖੁਸ਼ਬੂਦਾਰ ਮੈਲ ਨੂੰ ਗਾਲਣ ਵਾਲਾ। ੩ ਪੌਉਣੀ, ਅੰਤਹ ਕਰਨ ਰੂਪੀ ਨੱਕ ਵਿਚ ਹੁਕਮ ਰੂਪੀ ਨੱਥ ਪਾਈ। ੪ ਪ੍ਰਮੇਸ਼ਰ ਨੇ। ੫ ਜੇਹੜੀ ਨਾਂ ਪਰਸਣੇ ਜੋਗ ਸੀ। ੬ ਨਿਸਕਾਮ ਕਰਮਾਂ ਰੂਪੀ ਪੂਰਬਲੇ ਜਨਮਾਂ ਦੇ ਸਾਧਨ ਇਕੱਤ੍ਰ ਕੀਤੇ ਸੀ।

# ਰਾਗੁ ਨਟ ਨਾਰਾਇਨ

| ਪੰਨਾ | ਤੁਕ | ਸ਼ਬਦ | |
|---|---|---|---|
| ੯੮੨ | ੧੩ | ੪ | ਜਿਉ ਜਨ [੧]ਚੰਦ੍ਰਹਾਂਸੁ, ਦੁਖਿਆ ਧ੍ਰਿਸਟ-ਬੁਧੀ, ਅਪੁਨਾ ਘਰੁ ਲੂਕੀ ਜਾਰੇ ॥ |
| ੯੮੩ | ੧੦ | ੬ | [੨]ਪਚੈ ਪਤੰਗੁ ਮ੍ਰਿਗ [੩]ਭ੍ਰਿੰਗ ਕੁੰਚਰ ਮੀਨ, ਇਕ ਇੰਦ੍ਰੀ ਪਕਰਿ [੪]ਸਘਾਰੇ ॥ |
| | ੧੩ | ੬ | [੫]ਮੇਰ [੬]ਸੁਮੇਰ, ਮੋਰੁ ਬਹੁ ਨਾਚੈ, ਜਬ ਉਨਵੈ ਘਨ ਘਨਹਾਰੇ ॥ ਸਾਕਤ ਕਉ ਅੰਮ੍ਰਿਤ ਬਹੁ ਸਿੰਚਹੁ, ਸਭ [੭]ਡਾਲ [੮]ਫੂਲ [੯]ਬਿਸੁਕਾਰੇ ॥ |

# ਰਾਗੁ ਮਾਲੀ ਗਉੜਾ

ਰਾਗੁ ਮਾਲੀ ਗਉੜਾ ਮਹਲਾ ੪

| ਪੰਨਾ | ਤੁਕ | ਸ਼ਬਦ | |
|---|---|---|---|
| ੯੮੪ | ੧੧ | ੨ | ਜਪਿ ਮਨ, ਰਾਮ ਨਾਮੁ; ਸੁਖ ਦਾਤਾ ॥ |
| | ੧੩ | ੨ | ਦੁਰਮਤਿ ਮੈਲੁ ਗਈ ਸਭ ਨੀਕਰਿ; ਹਰਿ ਅੰਮ੍ਰਿਤਿ [੧੦]ਹਰਿ ਸਰਿ ਨਾਤਾ ॥ |

---

੧ ਚੰਦ੍ਰਹਾਂਸ ਭਗਤ ਨੂੰ ਧ੍ਰਿਸ਼ਟ ਬੁਧੀ ਰਾਜੇ ਨੇ ਬਿਖ ਦੇਣੀ ਚਾਹੀ
ਸੀ, ਅਖੀਰ ਜਲਾਦਾਂ ਨੇ ਉਸਦੇ ਪੁਤ੍ਰ ਮਦਨ ਸਿੰਘ ਨੂੰ ਮਾਰ ਦਿਤਾ ਸੀ
ਇਉਂ ਆਪਣੇ ਘਰ ਨੂੰ ਚੁਆਤੀ ਲਾਈ ਸੀ। ਚੰਦ੍ਰਹਾਂਸ ਦੀ ਉਸਦੀ
ਲੜਕੀ ਨਾਲ ਸ਼ਾਦੀ ਹੋ ਗਈ, ਨਾਲੇ ਰਾਜ ਦਾ ਮਾਲਕ ਬਣ ਗਿਆ
ਚੰਦ੍ਰਹਾਂਸ ਨੇ ਵਾਹਿਗੁਰੂ ਅਗੇ ਬੇਨਤੀ ਕਰਕੇ ਉਸਦੇ ਪੁਤ੍ਰ ਨੂੰ ਜਿਊਂਦਾ
ਕਰ ਦਿਤਾ ਸੀ। ੨ ਸੜਦੇ ਹਨ। ੩ ਭੌਰਾ। ੪ ਨਾਸ ਕਰ ਦਿਤੇ।
੫ ਉਪਰ। ੬ ਪ੍ਰੇਮ ਰੂਪੀ ਸੁਮੇਰ ਦੇ ਮੇਰ=ਉਪਰ ਜਗਿਆਸੂ ਰੂਪੀ ਮੋਰ
ਨਿਰਨਾਂ ਕਰਨ ਰੂਪ ਨਚਦੇ ਹਨ ਜਦੋਂ ਘਨਹਾਰੇ=ਸਤਿਗੁਰੂ ਰੂਪ ਬੱਦਲ
ਘਨ=ਬਹੁਤੇ ਉਨਵੈ=ਕ੍ਰਿਪਾਲੂ ਹੁੰਦੇ ਹਨ ਤੇ ਨਾਮ ਦੀ ਬਰਖਾ ਕਰਦੇ
ਹਨ। ੭ ਇੰਦ੍ਰੇ। ੮ ਕਰਮ। ੯ ਵਿਸ਼ਿਆਂ ਦੀ ਵਿਓਹ ਕਰਕੇ।
੧੦ ਹਰੀ ਨਾਮ ਦਾ ਸਰੋਵਰ ਜੋ ਅੰਮ੍ਰਿਤ ਦੇ ਸਦਰਸ਼ ਹੈ।

# ਰਾਗੁ ਮਾਲੀ ਗਉੜਾ

| ਪੰਨਾ | ਤੁਕ | ਸ਼ਬਦ | |
|---|---|---|---|
| ੯੮੪ | ੧੪ | ੨ | ਪਾਇ ਲਗਉ ਨਿਤ ਕਰਉ "[1]ਜੁਦਰੀਆ'; ਹਰਿ ਮੇਲਹੁ ਕਰਮਿ ਬਿਧਾਤਾ ॥ (ਜੁੱਦਰੀਆ ਬੋਲੋ) |
| ੯੮੫ | ੭ | ੩ | ਮਤਿ ਦੇਹਿ ਹਰਿ ਪ੍ਰਭ ਅਗਮ ਠਾਕੁਰ; ਗੁਰ ਚਰਨ ਮਨੁ ਮੈ ਲਾਇਓ ॥ |
| | ੧੧ | ੪ | ਖਿਨ ਮਹਿ ਬਿਨਸਿ ਜਾਇ [2]ਪਰਤਾਪੈ; ਡੰਡੁ ਧਰਮ ਰਾਇ ਕਾ ਲਾਗਾ ॥ |
| | ੧੩ | ੪ | ਹਰਿ ਚਾਰ੍ਹਿਓ ਰੰਗੁ ਮਿਲੈ, ਗੁਰੁ ਸੋਭਾ, (ਚਾਰ੍ਹਿਓ ਇਹ ਭੀ ਪੈਰ ਵਿਚ 'ਹ' ਸਮਝ ਕੇ ਬੋਲਨਾ) |
| | ੧੬ | ੫ | ਜਿਨ ਕੈ ਮਸਤਕਿ ਲੀਖਿਆ; ਹਰਿ ਮਿਲਿਆ ਹਰਿ ਬਨਮਾਲਾ ॥ |
| | | | ਮਾਲੀ ਗਉੜਾ ਮਹਲਾ ੫ |
| ੯੮੬ | ੧੫ | ੨ | ਜਾ ਕੈ ਸਿਮਰਨਿ, ਕੁਲਹ ਉਧਰ ॥ |
| ੯੮੭ | ੧ | ੩ | ਬੂਝਤ ਦੀਪਕ; ਮਿਲਤ [3]ਤਿਲਤ ॥ |
| | ੨ | ੩ | ਜੈਸੇ [4]ਕਿਰਖਹਿ; ਬਰਸ ਮੇਘ ॥ |
| | ੧੬ | ੫ | ਨਾਮ ਸੰਗਿ; ਮਨ ਤਨਹਿ ਰਾਤ ॥ |
| ੯੮੮ | ੩ | ੭ | ਜੇਤ ਕੀਨ ਉਪਾਰਜਨਾ; ਪ੍ਰਭੁ ਦਾਨੁ ਦੇਇ ਦਾਤਾਰ ॥ |
| | | | ਭਗਤ ਨਾਮਦੇਵ ਜੀ |
| | ੧੦ | ੧ | ਧਨਿ ਧੰਨਿ ਓ; ਰਾਮ ਬੇਨੁ ਬਾਜੈ ॥ |
| | ੧੧ | ੧ | ਧਨਿ ਧਨਿ ਤੂ ਮਾਤਾ ਦੇਵਕੀ ॥ |

---

੧ ਬੇਨਤੀਆਂ ਜਾਂ ਮਿਹਨਤਾਂ। ੨ ਪਰ=ਵਿਸ਼ੇਸ਼ ਕਰਕੇ ਤਪਦਾ ਹੈ। ੩ ਤੇਲ। ੪ ਖੇਤੀ ਤੇ।

# ਰਾਗੁ ਮਾਲੀ ਗਉੜਾ

| ਪੰਨਾ | ਤੁਕ | ਸ਼ਬਦ | |
|---|---|---|---|
| ੯੮੮ | ੧੩ | ੨ | [1]ਬੇਨੁ ਬਜਾਵੈ; [2]ਗੋਧਨੁ ਚਰੈ ॥ ਮੇਰੋ ਬਾਪੁ ਮਾਧਉ ਤੂ ਧਨੁ ਕੇਸੌ, [3]ਸਾਂਵਲੀਓ [4]ਬੀਠੁਲਾਇ ॥ |

# ਰਾਗੁ ਮਾਰੂ

ਰਾਗੁ ਮਾਰੂ ਮਹਲਾ ੧ ਘਰੁ ੧ ਚਉਪਦੇ

| ਪੰਨਾ | ਤੁਕ | ਸ਼ਬਦ | |
|---|---|---|---|
| ੯੮੯ | ੫ | ੧ | [5]ਖੇਮੇ [6]ਛਤ੍ਰ [7]ਸਰਾਇਚੇ, ਦਿਸਨਿ [8]ਰਥ [9]ਪੀੜੇ ॥ |
| | ੬ | ੧ | ਨਾਮੁ ਨ ਪਾਇਆ ਤੇਰਾ, ਅੰਧਾ ਭਰਮਿ ਭੂਲਾ ਮਨੁ ਮੇਰਾ ॥ |
| | ੭ | ੧ | ਸਾਦ ਕੀਤੇ ਦੁਖ [10]ਪਰਫੁੜੇ, ਪੂਰਬਿ ਲਿਖੇ ਮਾਇ ॥ |
| | ੧੧ | ੨ | ਮੂਰਖ ਮਨ, ਕਾਹੇ [11]ਕਰਸਹਿ ਮਾਣਾ ॥ |
| | ੧੪ | ੨ | ਘਰ ਘੁੰਮਣ ਵਾਣੀ ਭਾਈ ॥ ੨ ਘੁੰਮਣ ਵਾਣੀ |
| ੯੯੦ | ੩ | ੨ | ਚਿਤ ਚੇਤਸਿ ਕੀ ਨਹੀ; ਬਾਵਰਿਆ ॥ |
| | ੬ | ੨ | ਕੋਇਲੇ ਪਾਪ ਪੜੇ ਤਿਸੁ ਊਪਰਿ; ਮਨੁ ਜਲਿਆ ਸੰਨ੍ਹੀ ਚਿਤ ਭਈ ॥ |

---

੧ ਚੇਤਨ ਸੱਤਾ ਰੂਪ ਬੀਨ, ਚੇਤਨ ਚੁਗੌਂਦਾ ਹੈ। ੨ ਇੰਦ੍ਰੀਆਂ ਰੂਪ ਗਊਆਂ। ੩ ਸਿਆਮ। ੪ ਉਤਪਤੀ ਪਾਲਣਾਂ ਲੈਤਾ ਕਰਨ ਵਾਲਾ। ਪੁੰਡਰੀਕ ਭਗਤ ਨੇ ਠਾਕਰ ਜੀ ਨੂੰ ਇਟ ਦਿਤੀ ਸੀ ਇਸ ਇਟ ਨੂੰ ਲੈਣੇ ਕਰਕੇ ਬੀਠਲ ਨਾਮ ਪਿਆ ਹੈ। ੫ ਤੰਬੂ ਖਿਮਾਂ ਦੇ। ੬ ਛਤ੍ਰ ਜਸ ਦੇ। ੭ ਕਨਾਤਾਂ ਕਰੁਣਾਂ ਮੈਤ੍ਰੀ ਆਦਿ। ੮ ਰਥ ਸ੍ਰਵਣ ਆਦਿਕਾਂ ਦੇ। ੯ ਜੋੜੇ ਹਨ। ੧੦ ਪ੍ਰਫੁਲਤ ਹੋਏ। ੧੧ ਕਰਦਾ ਹੈਂ।

# ਰਾਗੁ ਮਾਰੂ

| ਪੰਨਾ | ਤੁਕ | ਸ਼ਬਦ | |
|---|---|---|---|
| ੯੯੦ | ੭ | ੩ | ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ;<br>ਤਉ ਨਾਨਕ [1]ਤ੍ਰਿਸਟਸਿ ਦੇਹਾ ॥ |
| | ੮ | ੪ | [2]ਬਿਮਲ ਮਝਾਰਿ ਬਸਸਿ ਨਿਰਮਲ ਜਲ,<br>[3]ਪਦਮਨਿ [4]ਜਾਵਲ ਰੇ ॥ ੨. ਪਦਮ ਨਿਜਾਵਲ ਰੇ<br>ਪਦਮਨਿ ਜਾਵਲ, ਜਲ [5]ਰਸ ਸੰਗਤਿ;<br>ਸੰਗ ਦੋਖ ਨਹੀ ਰੇ ॥ |
| | ੯ | ੪ | [6]ਭਖਸਿ [7]ਸਿਬਾਲੁ, ਬਸਸਿ ਨਿਰਮਲ ਜਲ;<br>ਅੰਮ੍ਰਿਤੁ ਨ ਲਖਸਿ ਰੇ ॥<br>ਬਸੁ [8]ਜਲ ਨਿਤ, ਨ ਵਸਤ ਅਲੀ [9]ਅਲ;<br>ਮੋਰ ਚ [10]ਚਾਗੁਨ ਰੇ ॥<br>ਚੰਦ [11]ਕੁਮੁਦਨੀ ਦੂਰਹੁ ਨਿਵਸਸਿ;<br>[12]ਅਨਭਉ ਕਾਰਨਿ ਰੇ ॥<br>[13]ਅੰਮ੍ਰਿਤ [14]ਖੰਡੁ [15]ਦੂਧਿ [16]ਮਧੁ ਸੰਚਸਿ,<br>[17]ਤੂਬ ਨ ਚਾਤੁਰ ਰੇ ॥ ੨. ਤੂ ਬਨ ॥ |

---

੧ ਇਸਥਿਤ। ੧ ਉਜਲ। ੩ ਕਵਲ। ੪ ਜਾਲਾ। ੫ ਪਾਣੀ ੬ ਭੱਖਦਾ ਹੈ। ੭ ਜਾਲਾ। ੮ ਡੱਡੂ ਜਲ ਵਿਚ ਨਿਤ ਵਸਦਾ ਹੈ।
੯ ਭੌਰਾ ਭੌਰੀਆਂ ਜਗਿਆਸੂ ਜਗਿਆਸਣਾਂ ਮੇਰ ਉਪਰੋਂ ਭਾਵ ਬਾਹਰੋਂ। ੧੦ ਚਾ ਗੁਨ=ਚ=ਪੁਨਾਂ, ਚਾਗੁਨ=ਚੁਣ ਲੈਂਦੇ ਹਨ ਗੁਣਾਂ ਨੂੰ। ੧੧ ਕਵੀਆਂ ।੧੨ ਹਿਰਦੇ ਦਾ ਤਾਤਪਰਯ। ੧੩ ਗਿਆਨ। ੧੪ ਭਗਤੀ। ੧੫ ਨਿਸਕਾਮ ਕਰਮ। ੧੬ ਸ਼ਹਿਦ ਪ੍ਰੇਮ। ੧੭ ਤੂੰਬੇ ਦੀ ਨਿਆਈ ਜੋ ਜੀਵ ਹਨ ਕੌੜੇ, ਚਾਤੁਰ ਚਾ ਪੁਨਾਂ ਅਤਰ-ਅਤਰ ਦੀ ਨਿਆਈ ਖੁਸ਼ਬੂਦਾਰ ਤੇ ਮਿਠਾਸ ਨਹੀ ਹੁੰਦੀ।

# ਰਾਗੁ ਮਾਰੂ

| ਪੰਨਾ | ਤੁਕ | ਸ਼ਬਦ | |
|---|---|---|---|
| ੯੯੦ | ੧੩ | ੪ | ਅਪਨਾ ਆਪੁ ਤੂ ਕਬਹੁ ਨ ਛੋਡਸਿ, [1]ਪਿਸਨ ਪ੍ਰੀਤਿ ਜਿਉ ਰੇ ॥ |
| | ੧੫ | ੫ | ਅਠਸਠਿ ਤੀਰਥ ਨਾਮੁ ਪ੍ਰਭ, ਨਾਨਕ ਜਿਸੁ ਮਸਤਕਿ ਭਾਗ ॥ |
| | ੧੬ | ੫ | ਜੋ ਮੈ ਬੇਦਨ, ਸਾ ਕਿਸੁ ਆਖਾ ਮਾਈ ॥ |
| ੯੯੧ | ੩ | ੬ | ਪੀਅਹਿ ਤ ਪਾਣੀ ਆਣੀ ਮੀਰਾ, ਖਾਹਿ ਤ ਪੀਸਣ ਜਾਉ ॥ |
| | ੧੫ | ੯ | [2]ਸੂਰ ਸਰੁ ਸੋਸਿ-ਲੈ [3]ਸੋਮ ਸਰੁ ਪੋਖਿ-ਲੈ; ਜੁਗਤਿ ਕਰਿ [4]ਮਰਤੁ ਸੁ ਸਨਬੰਧੁ ਕੀਜੈ ॥ |
| | ੧੭ | ੯ | ਮੂੜੇ [5]ਕਾਇਚੇ, ਭਰਮਿ ਭੁਲਾ ॥ |
| | ੧੮ | ੯ | [6]ਅਜਰ ਗਹੁ ਜਾਰਿ ਲੈ [7]ਅਮਰ ਗਹੁ ਮਾਰਿ ਲੈ; ਭ੍ਰਾਤਿ ਤਜਿ ਛੋਡਿ, ਤਉ ਅਪਿਉ ਪੀਜੈ ॥ |
| | ੧੯ | ੯ | ਭਣਤਿ ਨਾਨਕੁ ਜਨੋ, ਰਵੈ ਜੇ ਹਰਿ ਮਨੋ; ਮਨ ਪਵਨ ਸਿਉ ਅੰਮ੍ਰਿਤੁ ਪੀਜੈ ॥ |
| ੯੯੨ | ੩ | ੧੦ | ਰਾਜਾ ਤਖਤਿ ਟਿਕੈ ਗੁਣੀ, ਭੈ [8]ਪੰਚਾਇਣ ਰਤੁ ॥ |

---

੧ ਚਿਚੜ ਜਾਂ ਚੁਗਲ। ੨ ਸੂਰਜ ਦੀ ਸੁਰ ਪਿੰਗਲਾ ਦੁਆਰਾ ਪ੍ਰਾਣਾਂ ਨੂੰ ਸੋਖ ਲੈ, ਤਮੋ ਗੁਣੀਆਂ ਦੀ ਸੰਗਤ ਤੋਂ ਮਨ ਨੂੰ ਸੰਕੋਚ ਲਵੇ। ੩ ਚੰਦ੍ਰਮਾਂ ਦੀ ਸੁਰ ਇੜਾ ਦੁਆਰਾ ਪ੍ਰਾਣਾਂ ਨੂੰ ਪੂਰਤ ਕਰ ਲਵੇ ਸ਼ਾਂਤੀ ਵਾਲੀ ਸਤਿਸੰਗਤ ਦੁਆਰਾ ਗੁਣਾਂ ਨੂੰ ਪਾਲ ਲਵੇ। ੪ ਪੌਣ=ਸ੍ਵਾਸਾਂ ਨਾਲ ਜੋੜਕੇ ਜਾਪ ਕਰੇ। ੫ ਕਿਸ ਵਾਸਤੇ। ੬ ਕਾਮਾਦਿਕਾਂ ਨੂੰ ਜਾਰ ਲੈ। ੭ ਮਨ ਜੇਹੜਾ ਮਰਨ ਤੋਂ ਰਹਿਤ ਹੈ ਇਸ ਨੂੰ ਨਾਮ ਚ ਜੋੜਨਾਂ ਹੈ ਏਹੀ ਮਾਰਨਾਂ ਹੈ। ੮ ਪ੍ਰਮੇਸ਼ਰ ਵਾ ਸਤ ਸੰਗਤ।

# ਰਾਗੁ ਮਾਰੂ

| ਪੰਨਾ | ਤੁਕ | ਸ਼ਬਦ | |
|---|---|---|---|
| ੯੯੨ | ੫ | ੧੦ | ਬ੍ਰਹਮਾ ਬਿਸਨੁ ਰਿਖੀ ਮੁਨੀ ਸੰਕਰੁ,<br>ਇੰਦੁ ਤਪੈ ਭੇਖਾਰੀ ॥<br>ਮਾਨੈ ਹੁਕਮੁ ਸੋਹੈ ਦਰਿ ਸਾਚੈ, ਆਕੀ ਮਰਹਿ ਅਫਾਰੀ ॥ |
| | ੧੨ | ੧੧ | ਜਾ ਤਉ ਭੀਤਰਿ ਮਹਲਿ ਬੁਲਾਵਹਿ;<br>ਪੂਛਉ ਬਾਤ ਨਿਰੰਤੀ ॥ |
| | ੧੫ | ੧੧ | ਦੋਵੈ ਸਿਰੇ ਸਤਿਗੁਰੂ ਨਿਬੇੜੇ; ਸੋ ਬੂਝੈ ਜਿਸੁ ਏਕ<br>ਲਿਵ ਲਾਗੀ; ਜੀਅਹੁ ਰਹੈ ਨਿ-ਭਰਾਤੀ ॥ |
| | ੧੭ | ੧੧ | [1]ਊਪਰਿ ਗਗਨੁ ਗਗਨ ਪਰਿ ਗੋਰਖੁ,<br>ਤਾ [2]ਕਾ ਅਗਮੁ ਗੁਰੂ ਪੁਨਿ ਵਾਸੀ ॥ |
| ੯੯੩ | ੬ | ੧੨ | ਗੁਰ ਕੈ ਸਬਦਿ ਮਰੈ ਮਨੁ ਮਾਰੇ;<br>ਸੁੰਦਰਿ ਜੋਗਾ ਧਾਰੀ ਜੀਉ ॥ |
| | ੯ | ੧੨ | ਨਾ ਹਉ ਕਰਤਾ, ਨਾ ਮੈ ਕੀਆ ॥ |
| | | | ਮਾਰੂ ਮਹਲਾ ੩ |
| | ੧੩ | ੧ | ਬਾਬਾ ਦੇਹਿ ਵਸਾ; ਸਚ ਗਾਵਾ ॥ |
| | ੧੭ | ੧ | ਭਣਤਿ ਨਾਨਕੁ ਲੇਖਾ ਮਾਗੈ ਕਵਨਾ,<br>ਜਾ ਚੂਕਾ ਮਨਿ ਅਭਿਮਾਨਾ ॥ |
| ੯੯੪ | ੧ | ੨ | ਗੁਰ ਕੈ ਸਬਦਿ ਧਿਆਇ ਤੂ,<br>ਤਾ ਸਚਿ ਲਗੀ ਪਿਆਰੁ ॥ |

---

੧ ਚੌਹਾਂ ਤੱਤਾਂ ਉਪਰ ਅਕਾਸ਼ ਅਕਾਸ਼ ਵਿਚ ਸੁਮੇਰ ਪਰਬਤ ਤੇ ਸੁਮੇਰ ਪਰਬਤ ਤੇ ਰਹਿਣ ਵਾਲਾ ਗੋਰਖ, ਗੋਰਖ ਦਾ ਗੁਰੂ ਮਛਿੰਦ੍ਰ।

੨ ਤਿਸ ਮਛਿੰਦ੍ਰ ਕਰਕੇ ਵੀ ਜੋ ਅਗੰਮ ਹੈ ਊਪਰ ਗਗਨ=ਸ੍ਵਰਗ ਗਗਨ ਪਰ ਬੈਕੁੰਠ ਵਿਚ ਰਹਿਣ ਵਾਲਾ ਗੋਰਖ=ਵਿਸ਼ਨੂੰ, ਵਿਸ਼ਨੂੰ ਕਰਕੇ ਵੀ ਜੋ ਅਗੰਮ ਹੈ ਉਸ ਵਾਹਿਗੁਰੂ ਵਿਚ ਪੁਨਾਂ ਅਸੀਂ ਵਸਦੇ ਹਾਂ।

# ਰਾਗੁ ਮਾਰੂ

| ਪੰਨਾ | ਤੁਕ | ਸ਼ਬਦ | |
|---|---|---|---|
| ੯੯੪ | ੬ | ੨ | ਨਾ ਮੈ ਜਾਤਿ ਨ ਪਤਿ ਹੈ; ਨਾ ਮੈ ਥੇਹੁ ਨ ਥਾਉ ॥ |
| | ੧੯ | ੨ | ਮੇਰਾ ਪ੍ਰਭੁ ਵੇਪਰਵਾਹੁ ਹੈ, ਨਾ[1] ਤਿਸੁ[2] ਤਿਲੁ ਨ ਤਮਾਇ ॥ |
| | | | ੨. ਨਾ ਤਿਸੁ ਤਿਲੁਨ ਤਮਾਇ ॥ |
| | | | ਮਾਰੂ ਮਹਲਾ ੪ |
| ੯੯੫ | ੩ | ੧ | ਜਪਿਓ ਨਾਮੁ ਸੁਕ ਜਨਕ ਗੁਰ ਬਚਨੀ, ਹਰਿ ਹਰਿ ਸਰਣਿ ਪਰੇ ॥ |
| | ੧੧ | ੨ | ਜਤੀ ਸਤੀ ਸੰਤੋਖੀ ਧਿਆਇਆ, ਮੁਖਿ ਇੰਦ੍ਰਾਦਿਕ ਰਵਿਆ ॥ |
| ੯੯੬ | ੧੨ | ੪ | ਗੁਰਿ ਪੂਰੈ ਨਾਮੁ ਦ੍ਰਿੜਾਇਆ, ਹਰਿ ਧੀਰਕ ਹਰਿ ਸਾਬਾਸਿ ॥ |
| ੯੯੮ | ੧ | ੭ | ਹਰਿ ਸਤਿ ਸਤਿ, ਸਦਾ ਹਰਿ ਸਤਿ; ਹਰਿ ਸਤਿ ਮੇਰੈ ਮਨਿ ਭਾਵੈ ਜੀਉ ॥ |
| | | | ਮਾਰੂ ਮਹਲਾ ੫ |
| ੯੯੯ | ੪ | ੨ | ਮੋਹਿ ਦੀਨ ਅਲਪ ਮਤਿ ਨਿਰਗੁਣ, ਪਰਿਓ ਸਰਣਿ ਦੁਆਰੇ ॥ |
| | ੫ | ੨ | ਬਾਲਮੀਕੁ [3]ਸੁਪਚਾਰੋ ਤਰਿਓ, ਬਧਿਕ ਤਰੇ ਬਿਚਾਰੇ ॥ ਏਕ ਨਿਮਖ ਮਨ ਮਾਹਿ ਅਰਾਧਿਓ, ਗਜਪਤਿ ਪਾਰਿ ਉਤਾਰੇ ॥ |
| | ੯ | ੩ | [4]ਵਿਤ [5]ਨਵਿਤ ਭ੍ਰਮਿਓ ਬਹੁ ਭਾਤੀ, ਅਨਿਕ ਜਤਨ ਕਰਿ ਧਾਏ ॥ |

---

੧ ਨਾ=ਨਿਸਚੇ ਕਰਕੇ ਤਿਸ=ਤਿਸਦੇ ਤਾਂਈ। ੨ ਤਿਲ ਮਾਤ੍ਰ ਭੀ। ੩ ਚੂਹੜਾ, ਚੰਡਾਲ। ੪ ਧਨ ਦੇ। ੫ ਵਾਸਤੇ।

# ਰਾਗੁ ਮਾਰੂ

| ਪੰਨਾ | ਤੁਕ | ਸ਼ਬਦ | |
|---|---|---|---|
| ੯੯੯ | ੯ | ੩ | ਜੋ ਜੋ ਕਰਮ ਕੀਏ ਹਉ ਹਉਮੈ;<br>ਤੇ ਤੇ ਭਏ [੧]ਅਜਾਏ ॥ |
| | ੧੧ | ੩ | ਮਾਇਆ ਮਦ ਚਾਖਿ, ਭਏ [੨]ਉਦਮਾਤੇ;<br>ਹਰਿ ਹਰਿ ਕਬਹੁ ਨ ਗਾਏ ॥ |
| | ੧੬ | ੪ | ਏਤੀ ਨ ਜਾਨਉ ਕੇਤੀ-ਕ ਮੁਦਤਿ,<br>ਚਲਤੇ ਖਬਰਿ ਨ ਪਾਇਓ ॥<br>ਸਹਨ ਸੀਲ ਪਵਨ ਅਰੁ ਪਾਣੀ;<br>ਬਸੁਧਾ ਖਿਮਾ ਨਿ-ਭਰਾਤੇ ॥ |
| | ੧੯ | ੪ | ਭਣਤਿ ਨਾਨਕੁ ਜਬ ਖੇਲੁ [੩]ਉਝਾਰੇ;<br>ਤਬ ਏਕੈ ਏਕੰਕਾਰਾ ॥ |
| ੧੦੦੦ | ੩ | ੫ | ਸਹਜੁ ਅਨੰਦੁ ਰਖਿਓ ਗ੍ਰਿਹ ਭੀਤਰਿ;<br>ਉਠਿ ਉਆਹੂ ਕਉ ਦਉਰਿਓ ॥ |
| | ੧੪ | ੭ | ਬੈਰੀ ਸੰਗਿ ਰੰਗ ਰਸਿ ਰਚਿਆ;<br>ਤਿਸੁ ਸਿਉ ਜੀਅਰਾ ਜਾਗਸਿ ਰੇ ॥<br>(ਜਾਰਸਿ ਪਾਠ ਭੀ ਹੁੰਦਾ ਹੈ) |
| ੧੦੦੧ | ੧੪ | ੧੧ | ਗੁਪਤ ਕਰਤਾ ਸੰਗਿ ਸੋ ਪ੍ਰਭੁ;<br>ਡਹਕਾਵਏ 'ਮਨੁਖਾਇ ॥' (ਮਨੁੱਖਾਇ ਪਾਠ ਕਰਨਾ) |
| | ੧੬ | ੧੧ | ਬਿਕਾਰ ਪਾਥਰ ਗਲਹਿ ਬਾਧੇ; ਨਿੰਦ ਪੋਟ ਸਿਰਾਇ ॥ |
| | ੧੯ | ੧੧ | ਸੀਸੁ ਉਠਾਵਨ ਨ ਕਬਹੂ ਮਿਲਈ;<br>ਮਹਾ ਦੂਤਰ ਮਾਇ ॥ |

੧ ਬਿਅਰਥ । ੨ ਕਮਲੇ । ੩ ਉਜਾੜੇ, ਖਿੰਡਾਵੇ ।

# ਰਾਗੁ ਮਾਰੂ

| ਪੰਨਾ | ਤੁਕ | ਸ਼ਬਦ | |
|---|---|---|---|
| ੧੦੦੧ | ੧੯ | ੧੧ | ਸੁਭਾਵਤ ਜੈਸੇ ਬੈਸੰਤਰ, ਅਲਿਪਤ ਸਦਾ ਨਿਰਮਲਾਇ ॥ |
| ੧੦੦੨ | ੧ | ੧੧ | ਗੁਰਿ ਮੰਤ੍ਰੁ ਅਵਖਧੁ ਨਾਮੁ ਦੀਨਾ; ਜਨ ਨਾਨਕ, ਸੰਕਟ ਜੋਨਿ ਨ ਪਾਇ ॥ |
| | ੧੭ | ੧੪ | ਜਬ ਤੇ ਸਾਧੂ ਸੰਗੁ ਭਇਆ, ਤਉ ਛੋਡਿ ਗਏ [1]ਨਿਗਹਾਰ ॥ |
| ੧੦੦੩ | ੧ | ੧੫ | ਬੇਦੁ ਪੁਕਾਰੇ ਮੁਖ ਤੇ ਪੰਡਤ; [2]ਕਾਮਾਮਨ ਕਾ ਮਾਠਾ ॥ ੨. [3]ਕਾਮਾ ਮਨ ਕਾ ਮਾਠਾ ॥ |
| | | | ਮੋਨੀ ਹੋਇ ਬੈਠਾ ਇਕਾਂਤੀ, ਹਿਰਦੈ ਕਲਪਨ ਗਾਠਾ ॥ |
| | ੫ | ੧੫ | ਘੂੰਘਰ ਬਾਧਿ ਭਏ ਰਾਮਦਾਸਾ; ਰੋਟੀਅਨ ਕੇ ਓਪਾਵਾ ॥ |
| | ੯ | ੧੫ | ਸਭ ਕਿਛੁ ਜਾਣੈ, ਮੇਰੇ ਜੀਅ ਕਾ ਪ੍ਰੀਤਮੁ; ਬਿਸਰਿ ਗਏ [4]ਬਕਬਾਇਆ ॥ |
| | ੧੨ | ੧੬ | ਰੂਪ ਰੰਗ ਖੁਸੀਆ ਮਨ ਭੋਗਣ; ਤੇ ਤੇ ਛਿਦ੍ਰ ਵਿਕਾਰਾ ॥ |
| | ੧੪ | ੧੬ | ਊਚ ਮੂਚ ਅਪਾਰ ਸੁਆਮੀ, ਅਗਮ ਦਰਬਾਰਾ ॥ ਨਾਮੋ ਵਡਿਆਈ ਸੋਭਾ, ਨਾਨਕ ਖਸਮੁ ਪਿਆਰਾ ॥ |
| ੧੦੦੪ | ੨ | ੧੭ | ਤੇ ਤੇ, ਬੰਧ [5]ਗਲਾਣੇ ॥ |
| | ੧੨ | ੧੯ | ਸਿਮਰਹੁ ਏਕੁ, ਨਿਰੰਜਨ ਸੋਊ ॥ |

੧ ਨਿਗਰਾਨੀ ਰੱਖਣ ਵਾਲੇ ਕਾਮਾਦਿਕ। ੨ ਕਮਾਈ ਕਰਨ ਤੋਂ। ੩ ਕਾਮਨਾਂ ਕਰਕੇ ਮਨ ਦਾ ਮੱਠਾ ਹੈ। ੪ ਬਕਵਾਸ। ੫ ਗਲ ਵਿਚ ਫਾਹੀ ਬੰਨਣ ਵਾਲੇ।

# ਰਾਗੁ ਮਾਰੂ

| ਪੰਨਾ | ਤੁਕ | ਸ਼ਬਦ | |
|---|---|---|---|
| ੧੦੦੪ | ੧੬ | ੧੯ | ਸਾਧ ਸੰਗਿ, ਵਿਰਲਾ ਕੋ ਪਾਇ ॥ |
| ੧੦੦੫ | ੩ | ੧੯ | ਅਹੰਮੇਵ, ਮੂਠੋ ਬੇਚਾਰਾ ॥ |
| | ੫ | ੧੯ | ਤਹ ਮਾਤ ਨ ਬੰਧੁ, ਨ ਮੀਤ ਨ [1]ਜਾਇਆ ॥ |
| | ੧੦ | ੨੦ | ਕਤ ਕਉ ਡਹਕਾਵਹੁ ਲੋਗਾ, ਮੋਹਨ ਦੀਨ ਕਿਰਪਾਈ। |
| | ੧੪ | ੨੧ | ਮੋਹਨੁ ਲਾਲੁ ਮੇਰਾ, ਪ੍ਰੀਤਮ ਮਨ ਪ੍ਰਾਨਾ ॥<br>ਮੋਕਉ ਦੇਹੁ ਦਾਨਾ ॥<br>(ਇਹ ਇਕੋ ਹੀ ਤੁਕ ਹੈ ਬਿਸਰਾਮ ਵਾਲੀ ਜਗਾ ਹੱਦਾਂ ਲਾਕੇ ਦੋ ਤੁਕਾਂ ਬਣਾਈਆਂ ਹਨ ਸੁਧ ਇਕੋ ਹੀ ਤੁਕ ਹੈ।) |
| | ੧੫ | ੨੧ | ਹੈ, ਹੋਸੀ, [2]ਆਹੇ ॥ |
| | ੧੬ | ੨੨ | ਪਤਿਤ ਉਧਾਰਨ ਤਾਰਨ; ਬਲਿ ਬਲਿ,<br>ਬਲੇ ਬਲਿ ਜਾਈਐ ॥ |
| | ੧੯ | ੨੨ | ਪੂਰਨ ਬਿਸਥੀਰਨ ਸੁਆਮੀ; ਆਹਿ ਆਇਓ ਪਾਛੈ ॥ |
| ੧੦੦੬ | ੧ | ੨੨ | ਸਗਲੋ ਭੂ-ਮੰਡਲ ਖੰਡਲ; ਪ੍ਰਭ ਤੁਮਹੀ ਆਛੈ ॥ |
| | ੯ | ੨੪ | ਅਵਰੁ ਸਭੁ ਕਿਛੁ ਮਿਥਿਆ,<br>ਰਸਨਾ ਰਾਮ ਰਾਮ ਬਖਾਨ ॥ |
| | ੧੯ | ੨੬ | [3]ਨਵਲ ਨਵਤਨ ਚਤੁਰ ਸੁੰਦਰ,<br>ਮਨੁ ਨਾਨਕ ਤਿਸੁ ਸੰਗਿ ਬੀਧਿ ॥ |
| ੧੦੦੭ | ੧੦ | ੩੦ | ਮਹਾ ਭਉਜਲ ਮਾਹਿ ਤੁਲਹੋ;<br>ਜਾ ਕੋ ਲਿਖਿਓ ਮਾਥ ॥ |
| | ੧੪ | ੩੧ | [4]ਸਾਹੈ ਕੇ ਫੁਰਮਾਇਅੜੇ ਜੀ;<br>ਦੇਹੀ ਵਿਚਿ, ਜੀਉ ਆਇ ਪਇਆ ॥ |

੧ ਇਸਤ੍ਰੀ। ੨ ਚਾਹੁੰਦਾ ਹੈ। ੩ ਨਹੀ ਹੈ ਬਲ ਜਿਸ ਵਿਚ। ੪ ਪਾਤਸ਼ਾਹ ਦੇ, ਪ੍ਰਮੇਸ਼ਰ ਦੇ।

# ਰਾਗੁ ਮਾਰੂ

| ਪੰਨਾ | ਤੁਕ | ਸ਼ਬਦ | |
|---|---|---|---|
| ੧੦੦੭ | ੧੬ | ੩੧ | ਜਿਥੈ ਅਗਨਿ ਭਖੈ, ਭੜ ੧ਹਾਰੇ ॥ |
| | ੧੯ | ੩੧ | ਜਨਮੁ ਪਦਾਰਥੁ ਜਿਣਿ ਚਲਿਆ ਨਾਨਕ,<br>ਆਇਆ ਸੋ ਪਰਵਾਣੁ ਥਿਆ ॥ |
| ੧੦੦੮ | ੨ | ੩੨ | ਕੀਤਾ ਜਿਸੋ ਹੋਵੈ ਪਾਪਾਂ ਮਲੋ ਧੋਵੈ,<br>ਸੋ ਸਿਮਰਹੁ ਪਰਧਾਨੁ ਹੇ ॥<br>( ਸਾਰੇ ਸਿਹੇ ਵਾਲੇ ਹਾਹੇ ਅਡ ਅਡ ਹਨ ) |
| | | | ਮਾਰੂ ਮਹਲਾ ੯ |
| | ੬ | ੧ | ਜਾ ਕਉ ਸਿਮਰਿ ਅਜਾਮਲੁ ਉਧਰਿਓ;<br>ਗਨਕਾ ਹੂ ਗਤਿ ਪਾਈ ॥<br>੨ਪੰਚਾਲੀ ਕਉ ਰਾਜ ਸਭਾ ਮੈ,<br>ਰਾਮ ਨਾਮ ਸੁਧਿ ਆਈ ॥ |
| | ੧੦ | ੧ | ਸਗਲ ਜਨਮੁ ਬਿਖਿਅਨ ਸਿਉ ਖੋਇਆ,<br>ਸਿਮਰਿਓ ਨਾਹਿ ੩ਕਨ੍ਹਾਈ ॥ |
| | ੧੨ | ੨ | ਕਹੁ ਨਾਨਕ ਯਹ ਸੋਚ ਰਹੀ ਮਨਿ,<br>ਹਰਿ ਜਸੁ ਕਬਹੂ ਨ ਗਾਈ ॥ |
| | ੧੪ | ੩ | ਕਹਾ ਹੋਤ ਅਬ ਕੈ ਪਛੁਤਾਏ,<br>ਛੂਟਤ ਨਾਹਨਿ ਭਾਗਿਓ ॥<br>੨. ਨਾਹਿ ਨਿਭਾਗਿਓ ॥<br>ਇਹ ਚਿੰਤਾ ਉਪਜੀ ਘਟ ਮੈ<br>ਜਬ; ਗੁਰ ਚਰਨਨ ਅਨੁਰਾਗਿਓ ॥ |

੧ ਭੱਠ ਦੇ ਸਦਰਸ਼ । ੨ ਦ੍ਰੋਪਤਾ ਪੰਚਾਲ ਦੇਸ ਦੀ ਪਟਰਾਣੀ ।
੩ ਸੁਖ ਰੂਪੀ ਚੇਸ਼ਟਾ ਵਾਲਾ ਭਗਵਾਨ ਜੀ, ਪ੍ਰਮੇਸ਼ਰ ।

# ਰਾਗੁ ਮਾਰੂ

ਮਾਰੂ ਅਸਟਪਦੀਆ ਮਹਲਾ ੧

| ਪੰਨਾ | ਤੁਕ | ਸ਼ਬਦ | |
|---|---|---|---|
| ੧੦੦੯ | ੧ | ੧ | ਤੂ [੧]ਅਜਰਾਵਰੁ ਅਮਰੁ ਤੂ, ਸਭ ਚਾਲਣ-ਹਾਰੀ ॥ |
| | ੪ | ੧ | ਗੁਰਮਤੀ ਦਧਿ ਮਥੀਐ, ਅੰਮ੍ਰਿਤੁ ਪਾਈਐ ਨਾਮੁ ਨਿਧਾਨਾ ॥ |
| ੧੦੧੦ | ੧੦ | ੩ | ਅਗੈ ਕਿਆ ਜਾਣਾ, ਨਾਹਿ ਮੈ; ਭੂਲੇ ਤੂ ਸਮਝਾਇ ॥ |
| | ੧੨ | ੩ | ਮੁਖਿ [੨]ਧਿਮਾਣੈ ਧਨ ਖੜੀ; ਗੁਰਮੁਖਿ ਆਖੀ ਦੇਖੁ ॥ |
| | ੧੫ | ੩ | ਨਾਰਿ ਨ ਪੁਰਖੁ ਨ [੩]ਪੰਖਣੂ; ਸਾਚਉ ਚਤੁਰੁ ਸਰੂਪੁ ॥ ੨. [੪]ਨਪੰਖਣੂ ॥ |
| ੧੦੧੧ | ੩ | ੪ | ਲਾਲੇ ਗੋਲੇ ਮਤਿ ਖਰੀ, ਗੁਰ ਕੀ ਮਤਿ ਨੀਕੀ ॥ |
| | ੪ | ੪ | ਮਨੁ ਤਨੁ ਤੇਰਾ ਤੂ ਪ੍ਰਭੂ, ਸਚੁ ਧੀਰਕ ਧੁਰ ਕੀ ॥ |
| | ੮ | ੪ | ਬਾਦਿ ਕਾਰਾ ਸਭਿ ਛੋਡੀਆ, ਸਾਚੀ ਤਰੁ ਤਾਰੀ ॥ |
| | ੧੨ | ੫ | [੫]ਲਾਲੇ ਨੋ ਸਿਰਿ [੬]ਕਾਰ ਹੈ, ਧੁਰਿ ਖਸਮਿ ਫੁਰਮਾਈ ॥ |
| ੧੦੧੨ | ੧੧ | ੬ | ਦੇਦੇ ਤੋਟਿ ਨ ਆਵਈ; ਲੈ ਲੈ ਥਕਿ ਪਾਈ ॥ |
| ੧੦੧੩ | ੧ | ੭ | ਅੰਤਰਿ ਅਗਨਿ ਨ ਗੁਰ ਬਿਨੁ ਬੂਝੈ; ਬਾਹਰਿ [੭]ਪੂਅਰ ਤਾਪੈ ॥ |
| | ੨ | ੭ | ਨਿੰਦਾ ਕਰਿ ਕਰਿ ਨਰਕ ਨਿਵਾਸੀ; ਅੰਤਰਿ 'ਆਤਸ' ਜਾਪੈ ॥ ੨. ਆਤਮ ਜਾਪੈ ॥ |
| | ੪ | ੭ | ਪਾਠੁ ਪੜੈ ਮੁਖਿ ਝੂਠੋ ਬੋਲੈ; ਨਿਗੁਰੇ ਕੀ ਮਤਿ ਓਹੈ ॥ |

---

੧ ਬੁਢੇਪੇ ਤੋਂ ਰਹਿਤ, ਵਰ=ਸ੍ਰੇਸ਼ਟ। ੨ ਨਿੰਮੋਂ ਝੂਣੇ, ਉਦਾਸ। ੩ ਪੰਛੀ। ੪ ਹੀਜੜਾ। ੫ ਸੇਵਕ। ੬ ਭਗਤੀ ਦੀ ਕਾਰ ਹੈ। ੭ ਧੂਣੀਆਂ।

# ਰਾਗੁ ਮਾਰੂ

| ਪੰਨਾ | ਤੁਕ | ਸ਼ਬਦ | |
|---|---|---|---|
| ੧੦੧੩ | ੫ | ੭ | ਮੂੰਡੁ ਮੁਡਾਇ ਜਟਾ 'ਸਿਖ' ਬਾਧੀ;<br>ਮੋਨਿ ਰਹੈ ਅਭਿਮਾਨਾ ॥<br>( ਸਿਖ ਬੋਲੋ, ਸਿੱਖ ਪਾਠ ਨਹੀ ਕਰਨਾ ) |
| | ੭ | ੭ | ਹਾਥ ਕਮੰਡਲੁ ਕਾਪੜੀਆ;<br>ਮਨਿ ਤ੍ਰਿਸਨਾ ਉਪਜੀ ਭਾਰੀ ॥ |
| | ੯ | ੭ | 'ਸਿਖ' ਕਰੇ ਕਰਿ ਸਬਦੁ ਨ ਚੀਨੈ;<br>ਲੰਪਟੁ ਹੈ ਬਾਜਾਰੀ ॥ ( ਸਿੱਖ ਪਾਠ ਬੋਲੋ )<br>ਅੰਤਰਿ ਬਿਖੁ ਬਾਹਰਿ ਨਿ-ਭਰਾਤੀ;<br>ਤਾ ਜਮੁ ਕਰੇ ਖੁਆਰੀ ॥ |
| ੧੦੧੪ | ੭ | ੮ | ਬਿਸਰਤ ਨਾਮ ਐਸੇ ਦੋਖ ਲਾਗਹਿ;<br>ਜਮੁ ਮਾਰਿ ਸਮਾਰੇ ਨਰਕਿ [1]ਖਰੇ ॥ |
| ੧੦੧੫ | ੧ | ੯ | ਕਿਤੀ ਚਖਉ [2]ਸਾਡੜੇ; ਕਿਤੀ ਵੇਸ ਕਰੇਉ ॥<br>ਪਿਰ ਬਿਨੁ ਜੋਬਨੁ ਬਾਦਿ ਗਇਅਮੁ;<br>ਵਾਢੀ 'ਝੂਰੇਦੀ' ਝੂਰੇਉ ॥ (ਝੂਰੇਂਦੀ ਬੋਲੋ) |
| | ੩ | ੯ | ਤਉ ਭਾਵਨਿ ਤਉ ਜੇਹੀਆ;<br>ਮੂ ਜੇਹੀਆ ਕਿਤੀਆਹ ॥ |
| | ੬ | ੧੦ | ਗੁਰ ਬਿਨੁ ਏਤਾ ਭਵਿ ਥਕੀ;<br>ਗੁਰਿ ਪਿਰੁ ਮੇਲਿਮੁ, ਦਿਤਮੁ ਮਿਲਾਇ ॥ |
| | ੮ | ੧੦ | ਮਾਮੇ ਤੈ ਮਾਮਾਣੀਆ; [3]ਭਾਇਰ ਬਾਪ ਨ ਮਾਉ ॥ |

੧ ਲਜਾਂਦਾ ਹੈ, ਖੜਦਾ ਹੈ। ੨ ਸੁਆਦ। ੩ ਭਰਾ।

# ਰਾਗੁ ਮਾਰੂ

| ਪੰਨਾ | ਤੁਕ | ਸ਼ਬਦ | |
|---|---|---|---|
| ੧੦੧੫ | ੧੦ | ੧੦ | [੧]ਪਤਣਿ ਕੂਕੇ ਪਾਤਣੀ; ਵੰਞਹੁ ਧ੍ਰੁਕਿ ਵਿਲਾੜਿ ॥<br>ਪਾਰਿ ਪਵੰਦੜੇ ਡਿਠੁ ਮੈ; ਸਤਿਗੁਰ ਬੋਹਿਥਿ ਚਾੜਿ ॥<br>ਹਿਕਨੀ ਲਦਿਆ ਹਿਕਿ ਲਦਿ ਗਏ;<br>ਹਿਕਿ ਭਾਰੇ [੨]ਭਰਨਾਲਿ ॥ |
| | | | ਮਾਰੂ ਮਹਲਾ ੩ |
| ੧੦੧੬ | ੧੦ | ੧ | ਸਤਿਗੁਰ ਮਿਲਿਐ ਮਰੈ ਮੰਦਾ;<br>ਹੋਵੈ ਗਿਆਨ ਬੀਚਾਰੀ ਜੀਉ ॥ |
| | | | ਮਾਰੂ ਮਹਲਾ ੫ |
| ੧੦੧੭ | ੧੩ | ੨ | ਰਿਧਿ ਸਿਧਿ ਨਵ ਨਿਧਿ ਜਾ-ਕੈ, ਅੰਮ੍ਰਿਤਾ ਪਰਵਾਹ ॥ |
| | ੧੬ | ੨ | ਬਲ ਬੁਧਿ ਸੁਧਿ ਪਰਾਣ ਸਰਬਸੁ;<br>ਸੰਤਨਾ ਕੀ ਰਾਸਿ ॥ |
| ੧੦੧੮ | ੨ | ੩ | ਊਚ ਨੀਚ ਬਿਕਾਰ ਸੁਕ੍ਰਿਤ,<br>ਸੰਲਗਨ ਸਭ ਸੁਖ ਛਤ੍ਰ ॥<br>ਮਿਤ੍ਰ ਸਤ੍ਰੁ ਨ ਕਛੂ ਜਾਨੈ; ਸਰਬ ਜੀਅ [੩]ਸਮਤ ॥<br>(ਪਾਠ ਸਮੱਤ ਨਹੀ ਪੜਣਾ, ਸਮਤ ਪੜਣਾ ਹੈ) |
| | ੧੯ | ੬ | ਜੀਵਨਾ ਸਫਲ ਜੀਵਨ;<br>ਸੁਨਿ ਹਰਿ ਜਪਿ ਜਪਿ ਸਦ ਜੀਵਨਾ ॥ |

---

੧ ਗੁਰੂ ਰੂਪ ਮਲਾਹ ਵੈਰਾਗ ਰੂਪ ਪੱਤਣ ਦੇ ਉਤੇ ਕੂਕਦੇ ਹਨ, ਵੰਞਹੁ=ਚਲੋ ਧ੍ਰੁਕ=ਸ਼ੀਘਰ ਵਿਲਾੜ=ਲੰਘਾ ਦੇਈਏ ਵਾ ਖਰਾਬੜੀਆਂ ਵਿਚ ਕੀ ਲਗ ਰਹੇ ਹੋ, ਆ ਜਾਓ। ੨ ਸਮੁੰਦਰ ਵਿਚ ਡੁਬਦੇ ਹਨ। ੩ ਇਕੋ ਜੇਹਾ, ਬਰਾਬਰ।

# ਰਾਗੁ ਮਾਰੂ

| ਪੰਨਾ | ਤੁਕ | ਸ਼ਬਦ | |
|---|---|---|---|
| ੧੦੧੯ | ੪ | ੬ | ਮਾਤਿਆ ਹਰਿ ਰਸ ਮਹਿ ਰਾਤੇ;<br>ਤਿਸੁ ਬਹੁੜਿ ਨ ਕਬਹੂ ਅਉ[੧]ਖੀਵਨਾ ॥<br>੨. ਅਉਖੀਵਨਾ ॥ |
| | ੯ | ੭ | ਗ੍ਰਿਹ ਰਾਜ ਮਹਿ ਨਰਕੁ, ਉਦਾਸ ਕਰੋਧਾ ॥ |
| | ੧੯ | ੮ | ਪਾਪ [੨]'ਕਰੇਦੜ'; ਸਰਪਰ ਮੁਠੇ ॥ ( ਕਰੇਂਦੜ ਬੋਲੋ ) |
| ੧੦੨੦ | ੫ | ੮ | ਸਿਦਕੁ [੩]ਸਬੂਰੀ ਸੰਤੁ ਨ ਮਿਲਿਓ;<br>[੪]ਵਤੈ ਆਪਣ ਭਾਣੀਆ ॥ |
| | | | ਮਾਰੂ ਸੋਲਹੇ ਮਹਲਾ ੧ |
| | ੧੭ | ੧ | ਆਪੇ ਮਛੁ ਕਛੁ ਕਰਣੀ ਕਰੁ;<br>ਤੇਰਾ ਰੂਪੁ ਨ ਲਖਣਾ ਜਾਈ ਹੇ ॥ |
| ੧੦੨੧ | ੧ | ੧ | ਆਪੇ ਕਿਸਹੀ [੫]ਕਸਿ ਬਖਸੇ;<br>ਆਪੇ ਦੇ, ਲੈ ਭਾਈ ਹੇ ॥ |
| | ੧ | ੧ | ਆਪੇ [੬]ਧਨਖੁ; ਆਪੇ [੭]ਸਰ [੮]ਬਾਣਾ ॥ |
| | ੫ | ੧ | ਆਪੇ [੯]ਵੇਬਾਣੀ ਨਿਰੰਕਾਰੀ;<br>ਨਿਰਭਉ ਤਾੜੀ ਲਾਈ ਹੇ ॥ |
| ੧੦੨੨ | ੧੧ | ੩ | ਘਰਿ ਵਰੁ ਸਹਜੁ ਨ ਜਾਣੈ ਛੋਹਰਿ;<br>ਬਿਨੁ ਪਿਰ ਨੀਦ ਨ ਪਾਈ ਹੇ ॥ |
| | ੧੨ | ੩ | ਅੰਤਰਿ ਅਗਨਿ; ਜਲੈ [੧੦]ਭੜਕਾਰੇ ॥ |

---

੧ ਮਸਤੀ ਤੋਂ ਅਉ=ਰਹਿਤ ਨਹੀ ਹੋਏ ।
੨ ਕਰਨ ਵਾਲੇ । ੩ ਸੰਤੋਖ ਵਾਲਾ । ੪ ਫਿਰਦਾ ਹੈ ।
੫ ਕਸ਼ਟ, ਦੁਖ ਵਾ ਮਨੁਖ । ੬ ਆਪੇ ਧਰਮ ਰੂਪ ਧਨਖ ਹੈ ।
੭ ਸਰ=ਸਦਰਸ਼ ਹੈ । ੮ ਪ੍ਰੇਮ ਰੂਪੀ ਤੀਰ ਦੇ । ੯ ਸੰਸਾਰ ਰੂਪੀ ਉਜਾੜ ਵਿਚ ਰਹਿਣ ਵਾਲਾ । ੧੦ ਭੜ ਭੜ ਕਰਕੇ ਭੜਕਦੇ ਹਾਂ ।

# ਰਾਗੁ ਮਾਰੂ

| ਪੰਨਾ | ਤੁਕ | ਸ਼ਬਦ | |
|---|---|---|---|
| ੧੦੨੨ | ੧੪ | ੩ | ਮਾ ਕੀ ਰਕਤੁ; ਪਿਤਾ ਬਿਦੁ ਧਾਰਾ ॥ (ਮਾਂ ਬੋਲੋ) |
| | ੧੯ | ੩ | ਕਿਉ ਰਹੀਐ; ਚਲਣਾ ਪਰਥਾਏ ॥ |
| ੧੦੨੩ | ੧ | ੩ | ਸਚੈ ਊਪਰਿ ਅਵਰ ਨ ਦੀਸੈ; ਸਾਚੇ ਕੀਮਤਿ ਪਾਈ ਹੇ ॥ |
| | ੮ | ੩ | ਹਰਿ ਪ੍ਰਭੁ ਸੰਗੀ; ਭਉ ਨ ਭਰਾਤੀ ॥ ਸ੍ਰਵਣ ਸ੍ਰੋਤ ਰਜੇ ਗੁਰਬਾਣੀ; ਜੋਤੀ ਜੋਤਿ ਮਿਲਾਈ ਹੇ ॥ |
| | ੧੬ | ੪ | ਮਨਿ ਮੁਖਿ ਸਾਚੁ ਭਰਮ ਭਉ ਭੰਜਨੁ; ਗੁਰਮੁਖਿ ਸਾਚੁ ਸਖਾਈ ਹੇ ॥ |
| ੧੦੨੪ | ੬ | ੪ | ਹਠਿ ਨਿਗ੍ਰਹਿ ਅਪਤੀਜੁ ਨ ਭੀਜੈ; ਬਿਨੁ ਹਰਿ ਗੁਰ ਕਿਨਿ ਪਤਿ ਪਾਈ ਹੇ ॥ |
| | ੭ | ੪ | ਕਲੀ ਕਾਲ ਮਹਿ; ਇਕ ਕਲ ਰਾਖੀ ॥ |
| | ੧੭ | ੫ | ਕੂੜਿ ਮੁਠੀ; ਠਗੀ ਠਗਵਾੜੀ ॥ |
| ੧੦੨੫ | ੬ | ੫ | ਭਗਤਿ ਭਾਉ ਗੁਰ ਕੀ ਮਤਿ ਪੂਰੀ; ਅਨਹਦਿ ਸਬਦਿ ਲਖਾਈ ਹੇ ॥ |
| | ੧੯ | ੬ | ਕੂੜੁ ਮਾਰੇ; ਕਾਲੁ [1]ਉਛਾਹਾੜਾ ॥ |
| ੧੦੨੬ | ੫ | ੬ | [2]ਭੜ ਭੜ ਅਗਨਿ ਸਾਗਰੁ ਦੇ ਲਹਰੀ; ਪੜਿ ਦਝਹਿ ਮਨਮੁਖ ਤਾਈ ਹੇ ॥ |
| | ੧੫ | ੭ | ਧੁੰਧੂਕਾਰਿ ਨਿਰਾਲਮੁ ਬੈਠਾ; ਨਾ ਤਦਿ ਧੰਧੁ ਪਸਾਰਾ ਹੇ ॥ |

੧ ਉਤਸ਼ਾਹ ਦੇ ਨਾਲ ਵਾ ਉੱਛਲ ਕੇ ।

੨ ਭੜਾਕੇ ਮਾਰ ਮਾਰ ਕੇ ।

# ਰਾਗੁ ਮਾਰੂ

| ਪੰਨਾ | ਤੁਕ | ਸ਼ਬਦ | |
|---|---|---|---|
| ੧੦੨੬ | ੧੭ | ੭ | ਗੁਪਤੇ ਬੂਝਹੁ; ਜੁਗ [1]ਚਤੁਆਰੇ ॥ |
| ੧੦੨੭ | ੧੫ | ੮ | ਹਰਿ ਸਾ ਮੀਤੁ; ਨਾਹੀ ਮੈ ਕੋਈ ॥ |
| | ੧੮ | ੮ | ਸਤਿਗੁਰ ਮਤਿ ਤਾਰੇ ਤਾਰਣਹਾਰਾ; ਮੇਲਿ ਲਏ ਰੰਗਿ ਲੀਨਾ ਹੇ ॥ |
| ੧੦੨੮ | ੧੨ | ੮ | ਦਰਸਨੁ ਪਾਵਹੁ, ਸਹਜਿ 'ਮਹਲਹੁ' ॥ ( ਮਹੱਲਹੁ ਪੜ੍ਹੋ ) |
| ੧੦੨੯ | ੧੭ | ੯ | ਭਉਕਿ ਮਰਹਿ; [2]ਭਉ ਭਉ [3]ਭਉਹਾਰਾ ॥ |
| | ੧੯ | ੯ | ਰਾਮ ਨਾਮੁ ਦੇ; ਸਰਣਿ [4]ਪਰੇਕੈ ॥ |
| ੧੦੩੧ | ੧੦ | ੧੧ | [5]ਚਾਰਿ ਨਦੀ ਅਗਨੀ; [6]ਅਸਰਾਲਾ ॥ |
| | ੧੧ | ੧੧ | ਅਪੁ ਤੇਜੁ ਵਾਇ; ਪ੍ਰਿਥਮੀ ਆਕਾਸਾ ॥ |
| ੧੦੩੨ | ੪ | ੧੧ | ਗੁਰਬਾਣੀ ਸਿਉ ਪ੍ਰੀਤਿ; [7]ਸੁਪਰਸਨੁ ॥ ( ਸੁਪੱਰਸਨੁ ਉਚਾਰੋ ) |
| | ੭ | ੧੧ | ਨਾਨਕ ਹਰਿ ਜਸੁ ਹਰਿ ਜਨ ਕੀ ਸੰਗਤਿ ਦੀਜੈ; ਜਿਨ ਸਤਿਗੁਰ ਹਰਿ ਪ੍ਰਭੁ ਜਾਤਾ ਹੇ ॥ |
| | ੧੮ | ੧੧ | ਸਚੁ ਸਉਦਾ ਲੈ; ਗੁਰ ਵੀਚਾਰੀ ॥ |
| ੧੦੩੩ | ੧ | ੧੨ | ਅੰਧੁਲੇ ਕੀ ਮਤਿ ਅੰਧਲੀ ਬੋਲੀ; ਆਇ ਗਇਆ ਦੁਖੁ ਤਾਹਾ ਹੇ ॥ |
| | ੩ | ੧੨ | ਸਚੀ ਕਰਣੀ; ਗੁਰ ਕੀ ਸਿਰ ਕਾਰਾ ॥ |

---

੧ ਚਾਰੇ । ੨ ਜਨਮ ਧਾਰਕੇ ਭਉ=ਸੰਸਾਰ ਵਿਚ । ੩ ਭਉਕਣ ਵਾਲੇ ਕੂਕਰ ਦੀ ਨਿਆਈ ਭਉਕ ਮਰਹਿ=ਭੜਕ ਭੜਕ ਮਰ ਜਾਂਦੇ ਹਨ । ੪ ਪੈ ਕੇ । ੫ ਚਾਰ ਨਦੀਆਂ ਹਿੰਸਾ ਕਾਮ ਮੋਹ ਲੋਭ । ੬ ਭਿਆਨਕ । ੭ ਪ੍ਰਸੰਨ ਹੋਈ ਦਾ ਹੈ ਵਾ ਪ੍ਰੀਤ ਕਰਕੇ ਜੋ ਬਚਨ ਮੰਨਣਾਂ ਹੈ ਏਹੀ ਮਿਲਣਾ ਹੈ ।

# ਰਾਗੁ ਮਾਰੂ

| ਪੰਨਾ | ਤੁਕ | ਸ਼ਬਦ | |
|---|---|---|---|
| ੧੦੩੩ | ੯ | ੧੨ | ਅਸਥਿਰੁ ਥਾਨੁ ਸਦਾ ਨਿਰਮਾਇਲੁ; |
| | | | ਆਪੇ ਆਪੁ ਉਪਾਇਦਾ ॥ |
| | | | ( ਇਹ ਸਾਰੇ ਦੱਦੇ ਨਾਲ ਹੀ ਹਨ ) |
| | ੯ | ੧੩ | ਸਾਚਾ ਵਾਸਾ; ਪੁਰਿ ਗਗਨੰਦਰਿ ॥ |
| | ੧੦ | ੧੩ | ਅੰਦਰਿ ਕੋਟ; ਛਜੇ ਹਟਨਾਲੇ ॥ |
| | ੧੬ | ੧੩ | ਪੰਖੀ [1]ਪੰਚ; ਉਡਰਿ ਨਹੀ ਧਾਵਹਿ ॥ |
| | ੧੭ | ੧੩ | ਝਿਲਮਿਲਿ ਝਿਲਕੈ; ਚੰਦੁ ਨ ਤਾਰਾ ॥ |
| | | | ਸੂਰਜ ਕਿਰਣਿ; ਨ ਬਿਜੁਲਿ [2]ਗੈਣਾਰਾ ॥ |
| | ੧੯ | ੧੩ | ਅਨਹਦ ਰੁਣ ਝੁਣਕਾਰੁ ਸਦਾ ਧੁਨਿ; |
| | | | ਨਿਰਭਉ ਕੈ ਘਰਿ ਵਾਇਦਾ ॥ |
| ੧੦੩੪ | ੮ | ੧੩ | ਦੇਖਹਿ ਆਪਿ; ਬੈਸਿ [3]ਬਿਜਮੰਦਰਿ ॥ |
| ੧੦੩੫ | ੬ | ੧੪ | ਆਪੇ ਮੁਕਤਿ ਦਾਨੁ ਮੁਕਤੀ ਸਰੁ; |
| | | | ਮਮਤਾ ਮੋਹੁ ਚੁਕਾਇਦਾ ॥ |
| | ੯ | ੧੫ | [4]ਅਰਬਦ [5]ਨਰਬਦ; ਧੁੰਧੂਕਾਰਾ ॥ |
| | ੧੧ | ੧੫ | ਖੰਡ ਪਤਾਲ ਸਪਤ ਨਹੀ ਸਾਗਰ; |
| | | | ਨਦੀ ਨ ਨੀਰੁ ਵਹਾਇਦਾ ॥ |
| | ੧੨ | ੧੫ | ਦੋਜਕੁ ਭਿਸਤੁ; ਨਹੀ [6]ਖੈ ਕਾਲਾ ॥ |
| | ੧੯ | ੧੫ | ਨਾ ਤਦਿ ਗੋਰਖੁ; ਨਾ ਮਾਛਿੰਦੋ ॥ |
| ੧੦੩੬ | ੭ | ੧੫ | ਖੰਡ ਬ੍ਰਹਮੰਡ ਪਾਤਾਲ ਅਰੰਭੇ; |
| | | | ਗੁਪਤਹੁ ਪਰਗਟੀਆਇਦਾ ॥ |

੧ ਪੰਜੇ ਇੰਦ੍ਰੇ ਜਾਂ ਪ੍ਰਾਣ। ੨ ਅਕਾਸ਼। ੩ ਪੱਕੇ ਮੰਦਰ ਤੁਰੀਆ ਰੂਪ। ੪ ਗਿਣਤੀ ਤੋਂ। ੫ ਅਣਗਿਣਤ। ੬ ਨਾਸ ਕਰਨ ਵਾਲਾ ਕਾਲ।

# ਰਾਗੁ ਮਾਰੂ

| ਪੰਨਾ | ਤੁਕ | ਸ਼ਬਦ | |
|---|---|---|---|
| ੧੦੩੭ | ੭ | ੧੬ | [1]ਨੇਬ [2]ਖਵਾਸ; [3]ਭਲਾ ਦਰਵਾਜਾ ॥ |
| | ੮ | ੧੬ | ਸਤੁ ਸੰਤੋਖੁ; ਨਗਰ ਮਹਿ [4]ਕਾਰੀ ॥ |
| | ੧੬ | ੧੭ | ਬਿਨੁ ਥੰਮਾ ਰਾਖੇ; ਸਚੁ ਕਲ ਪਾਏ ॥ |
| | ੧੯ | ੧੭ | ਸਾਮਵੇਦੁ ਰੁਗੁ; ਜੁਜਰੁ ਅਥਰਬਣੁ ॥ |
| | | | ( ਰੁਗੁ ਪਾਠ ਸੁਧ ਹੈ ) |
| ੧੦੩੮ | ੩ | ੧੭ | ਰਜ ਤਮ ਸਤ ਕਲ; ਤੇਰੀ ਛਾਇਆ ॥ |
| | ੧੪ | ੧੮ | ਨਾ ਤਿਸੁ ਉਪਤਿ ਖਪਤਿ ਕੁਲ ਜਾਤੀ; ਓਹੁ [5]ਅਜਰਾ-ਵਰੁ ਮਨਿ ਭਾਇਆ ॥ |
| ੧੦੩੯ | ੧ | ੧੮ | ਅੰਮ੍ਰਿਤ ਨਾਮੁ ਕ੍ਰਿਪਾ ਕਰਿ ਦੀਜੈ; ਗੁਰਿ ਗਿਆਨ ਰਤਨੁ ਦੀਪਾਇਆ ॥ |
| | ੭ | ੧੮ | ਆਪਿ ਤਰਹਿ 'ਸੰਗਤਿ' ਕੁਲ ਤਾਰਹਿ; ਤਿਨ ਸਫਲ ਜਨਮੁ ਜਗਿ ਆਇਆ ॥ |
| | | | ( 'ਸਗਲੇ' ਭੀ ਪਾਠ ਹੁੰਦਾ ਹੈ ) |
| ੧੦੪੦ | ੧੬ | ੨੦ | 'ਅਕਲੁ' ਗਾਇ; ਜਮ ਤੇ ਕਿਆ ਡਰੀਐ ॥ |
| | | | ( ਅਕੱਲੁ ਨਾ ਬੋਲੋ ) |
| ੧੦੪੧ | ੨ | ੨੦ | ਝੂਠੀ; ਜਗ ਹਿਤ ਕੀ ਚਤੁਰਾਈ ॥ |
| | ੩ | ੨੦ | ਨਾਮੁ ਵਿਸਾਰਿ ਚਲਹਿ ਅਭਿਮਾਨੀ; ਉਪਜੈ ਬਿਨਸਿ ਖਪਾਇਆ ॥ |

---

੧ ਚੋਬਦਾਰ, ਚਾਰ ਸਾਧਨ, ਦੇਵਤੇ । ੨ ਚੌਰਦਾਰ, ਸੁਵਣਾਦਿ ਇੰਦ੍ਰੇ । ੩ ਮੁਖ, ਗਿਆਨ, ਦਰਵਾਜੇ । ੪ ਔਸ਼ਧੀ ।
੫ ਅਜਰ=ਬੁਢੇਪੇ ਤੋਂ ਰਹਿਤ, ਵਰ=ਸ੍ਰੇਸ਼ਟ ਪ੍ਰਮੇਸ਼ਰ ।

# ਰਾਗੁ ਮਾਰੂ

| ਪੰਨਾ | ਤੁਕ | ਸ਼ਬਦ | |
|---|---|---|---|
| ੧੦੪੧ | ੬ | ੨੦ | ਗੁਰਮਤਿ; ਕ੍ਰਿਸਨਿ [1]ਗੋਵਰਧਨ ਧਾਰੇ ॥<br>ਗੁਰਮਤਿ; ਸਾਇਰਿ ਪਾਹਣ ਤਾਰੇ ॥ |
| ੧੦੪੨ | ੨ | ੨੧ | ਹਰਿ ਜਪਤੇ; ਮਨੁ ਮਨ ਤੇ ਧੀਰਾ ॥<br>ਦੁ-ਘਟ ਘਟ ਭਉ ਭੰਜਨੁ ਪਾਈਐ;<br>ਬਾਹੁੜਿ ਜਨਮਿ ਨ ਜਾਇਆ ॥ |
| | ੪ | ੨੧ | ਜਿਨਿ ਜਪੁ ਜਪਿਓ; ਸਤਿਗੁਰ ਮਤਿ [2]ਵਾਕੇ ॥<br>ਜਮਕੰਕਰ ਕਾਲੁ; ਸੇਵਕ ਪਗ ਤਾ ਕੇ ॥ |
| | ੧੨ | ੨੧ | ਅੰਤਰੁ ਦੇਖਿ ਨਿਰੰਤਰਿ ਬੂਝੈ;<br>ਅਨਤ ਨ ਮਨੁ ਡੋਲਾਇਆ ॥ |
| | ੧੬ | ੨੨ | ਕੁਦਰਤਿ ਕਰਨੈ-ਹਾਰ; ਅਪਾਰਾ ॥<br>ਕੀਤੇ ਕਾ; ਨਾਹੀ ਕਿਹੁ ਚਾਰਾ ॥ |
| ੧੦੪੩ | ੬ | ੨੨ | ਬਿਖਿਆ ਮਲੁ ਜਾਇ ਅੰਮ੍ਰਿਤਸਰਿ ਨਾਵਹੁ;<br>ਗੁਰ ਸਰ ਸੰਤੋਖੁ ਪਾਇਆ ॥ |
| | | | ਮਾਰੂ ਸੋਲਹੇ ਮਹਲਾ ੩ |
| ੧੦੪੪ | ੧੮ | ੨ | ਏਕੋ ਏਕੁ ਵਰਤੈ; ਸਭੁ ਸੋਈ ॥ |
| ੧੦੪੫ | ੧ | ੨ | ਸਭਨਾ ਰਿਜਕੁ ਸਮਾਹੇ ਆਪੇ;<br>ਕੀਮਤਿ ਹੋਰ ਨ ਹੋਈ ਹੇ ॥ |
| | ੩ | ੨ | ਸਚਾ ਹੁਕਮੁ ਸਚਾ ਪਾਸਾਰਾ;<br>ਹੋਰਨਿ ਹੁਕਮੁ ਨ ਹੋਈ ਹੇ ॥ |
| ੧੦੪੬ | ੧੬ | ੩ | ਮਨਮੁਖ; ਸੇਵਿ ਨ ਜਾਣਨਿ ਕਾਚੇ ॥ |

---

੧ ਜਮਨਾਂ ਦੇ ਕਿਨਾਰੇ ਮਥਰਾ ਪਾਸ ਏਹ ਪਰਬਤ ਹੈ।

੨ ਵਾਕਾਂ ਅਨੁਸਾਰ।

# ਰਾਗੁ ਮਾਰੂ

| ਪੰਨਾ | ਤੁਕ | ਸ਼ਬਦ | |
|---|---|---|---|
| ੧੦੪੯ | ੬ | ੫ | ਦੇਹੀ ਕਾਚੀ; ਕਾਗਦ [1]ਮਿਕਦਾਰਾ ॥ |
| | ੧੩ | ੫ | ਡੁਬਦੇ ਪਾਥਰ ਮੇਲਿ ਲੈਹੁ, ਤੁਮ ਆਪੇ; ਸਾਚੁ ਨਾਮੁ ਅਬਿਨਾਸੀ ਹੇ ॥ |
| ੧੦੫੧ | ੫ | ੮ | ਆਪੇ ਆਪੁ; ਉਪਾਇ [2]ਉਪੰਨਾ ॥ ਸਭ ਮਹਿ ਵਰਤੈ; ਏਕੁ [3]ਪਰਛੰਨਾ ॥ |
| | ੧੫ | ੮ | ਕੋਟ [4]ਗਹੀ ਕੇ; ਪਾਪ ਨਿਵਾਰੇ ॥ |
| ੧੦੫੨ | ੬ | ੯ | ਮਾਰੂ ਸੋਲਹੇ ੩ ॥ (੩ ਨੂੰ ਤੀਜਾ ਪੜ੍ਹੋ) ਆਪੇ ਕਰਤਾ; ਸਭੁ ਜਿਸੁ ਕਰਣਾ ॥ |
| ੧੦੫੪ | ੧੬ | ੧੧ | ਹਰਿ ਜੀਉ ਕੀ ਹੈ, ਸਭ ਸਿਰ ਕਾਰਾ ॥ |
| ੧੦੫੫ | ੧੯ | ੧੨ | ਬਿਖਿਆ ਕਾਰਣਿ ਲਬੁ ਲੋਭੁ ਕਮਾਵਹਿ; ਦੁਰਮਤਿ ਕਾ [5]ਦੋ ਰਾਹਾ ਹੇ ॥ ੨. ਦੋਰਾਹਾ ਹੇ ॥ (ਖੋਟਾ ਰਾਹ) |
| ੧੦੫੬ | ੧੪ | ੧੩ | ਅਪਣੀ ਗਹਣਗਤਿ; ਆਪੇ ਜਾਣੈ ॥ |
| ੧੦੫੭ | ੪ | ੧੩ | ਆਪੇ ਬਖਸੇ ਸਬਦਿ ਮਿਲਾਏ; ਪਰਮਲ ਵਾਸੁ ਮਨਿ ਤਾਹਾ ਹੇ ॥ |
| | ੫ | ੧੩ | ਆਪੇ ਗੁਣ ਦਾਤਾ ਸਬਦਿ ਮਿਲਾਏ; ਸਬਦੈ ਕਾ ਰਸੁ ਤਾਹਾ ਹੇ ॥ |
| ੧੦੫੮ | ੬ | ੧੪ | ਅਨ ਰਸ ਰਾਤੀ, ਰਸਨਾ ਫੀਕੀ ਬੋਲੇ; ਹਰਿ ਰਸੁ ਮੂਲਿ ਨ ਤਾਹਾ ਹੇ ॥ |

੧ ਸਦਰਸ਼ ਮਾਨਿੰਦ। ੨ ਉਤਪਤੀ ਕਰਨ ਵਾਲਾ। ੩ ਗੁਪਤ ਵਾ ਪ੍ਰਗਟ। ੪ ਜਨਮਾਂ ਦੇ। ੫ ਖੋਟਾ ਰਾਹ ਵਾ ਦ੍ਵੈਤ ਦਾ ਰਾਹ।

# ਰਾਗੁ ਮਾਰੂ



---

੧ ਈਸ਼ਰ। ੨ ਘੁੰਮਣ ਘੇਰੀ ਮੋਹ ਦੀ।

੩ ਸਭ ਤਾਈਂ ਸਾਰੇ ਥਾਂ ਵਿਚ।

# ਰਾਗੁ ਮਾਰੂ

| ਪੰਨਾ | ਤੁਕ | ਸ਼ਬਦ | |
|---|---|---|---|
| ੧੦੭੩ | ੧੦ | ੨ | ਸਦਾ ਅਨੰਦੁ ਕਰੇ ਆਨੰਦੀ;<br>ਜਿਸੁ ਸਿਰਪਾਉ ਪਇਆ, ਗਲਿ ਖਾਸਾ ਹੇ ॥ |
| | ੧੭ | ੩ | ਰੂਪ ਕਰੇ ਕਰਿ ਵੇਖੈ ਵਿਗਸੈ;<br>ਆਪੇ ਹੀ ਆਪਿ ਪੂਜਾ ਹੇ ॥ (ਪੁੱਜਾ ਪੜ੍ਹੋ) |
| ੧੦੭੪ | ੧੪ | ੩ | ਬਾਰਹਾ ਕੰਚਨੁ; ਸੁਧੁ ਕਰਾਇਆ ॥<br>ਨਦਰਿ ਸਰਾਫ; ਵੰਨੀਸ ਚੜ੍ਹਾਇਆ ॥<br>੨. ਵੰਨੀ ਸ ਚੜ੍ਹਾਇਆ ॥ |
| ੧੦੭੫ | ੭ | ੪ | ਸਤੁ ਸੰਤੋਖੁ ਦੀਆ ਗੁਰਿ ਪੂਰੈ;<br>ਨਾਮੁ ਅੰਮ੍ਰਿਤੁ ਪੀ ਪਾਨਾਂ ਹੇ ॥ |
| | ੧੮ | ੫ | ਜੋ ਕੀਜੈ, ਸੋ ਬੰਧਨੁ ਪੈਰੇ ॥<br>ਕੁਰੁਤਾ ਬੀਜੁ ਬੀਜੇ ਨਹੀ ਜੰਮੈ;<br>ਸਭੁ ਲਾਹਾ ਮੂਲੁ ਗਵਾਇਦਾ ॥<br>( ਕੁਰੁੱਤਾ ਬੋਲੋ ) |
| ੧੦੭੬ | ੭ | ੫ | ਜਿਥੈ ਅਉਘਟੁ; ਆਇ ਬਨਤੁ ਹੈ ਪ੍ਰਾਣੀ ॥ |
| ੧੦੭੭ | ੧੨ | ੬ | ਗੁਰ ਉਪਦੇਸਿ ਤੁਟਹਿ ਸਭਿ ਬੰਧਨ;<br>ਇਹੁ ਭਰਮੁ ਮੋਹੁ ਪਰ-ਜਾਲਣਾ ॥ |
| ੧੦੭੮ | ੪ | ੭ | ਸੁਰਿ ਨਰ ਦੇਵ; ਨ ਪਾਵਹਿ ਮੀਤਾ ॥ |
| | ੬ | ੭ | ਭੈ ਪਾਰਬ੍ਰਹਮ; ਹੋਵਹਿ ਨਿਰਮਲਾ ਤੂ ॥ |
| ੧੦੭੯ | ੩ | ੯ | ਅਗਨਤੁ; ਨ ਜਾਈ ਜਸੁ ਗਨਾ ॥ (ਅ-ਗਨਤ ਪੜ੍ਹੋ) |
| | ੪ | ੯ | [1]ਲਤਾ [2]ਬਲੀ ਸਾਖ ਸਭ ਸਿਮਰਹਿ;<br>ਰਵਿ ਰਹਿਆ ਸੁਆਮੀ ਸਭ ਮਨਾ ॥ (ਬੱਲੀ ਬੋਲੋ) |

੧ ਬ੍ਰਿਛ ਤੇ ਚੜ੍ਹਨ ਵਾਲੀ ਵੇਲ ।੨ ਧਰਤੀ ਤੇ ਵਿਛਣ ਵਾਲੀ ਵੇਲ

# ਰਾਗੁ ਮਾਰੂ

| ਪੰਨਾ | ਤੁਕ | ਸ਼ਬਦ | |
|---|---|---|---|
| ੧੦੭੯ | ੧੧ | ੮ | ਸਰਬ ਨਿਰੰਤਰਿ ਸੋ ਪ੍ਰਭੁ ਜਾਤਾ; ਬਹੁੜਿ ਨ ਜੋਨੀ ਭਰਮਿ ਰੁਨਾ ॥ |
| | ੧੩ | ੮ | ਪਾਰਬ੍ਰਹਮੁ ਜਾ-ਕੈ ਮਨਿ ਵੂਠਾ, ਸੋ ਪੂਰ ਕਰੰਮਾ ਨਾ [1]ਛਿਨਾ ॥ |
| ੧੦੮੦ | ੨ | ੯ | ਹਰਿ ਦਾਤਾ ਜੀਅ ਜੰਤ ਭੇਖਾਰੀ; ਜਨੁ ਬਾਂਛੈ [2]ਜਾਚੰਗਨਾ ॥ |
| | ੧੫ | ੯ | ਆਦਿ ਮਧਿ ਅੰਤਿ ਪ੍ਰਭੁ ਰਵਿਆ; ਤ੍ਰਿਸਨ ਬੁਝੀ ਭਰਮੰਗਨਾ ॥ |
| | ੧੭ | ੯ | ਜੋ ਕੀਨੋ ਸੋ ਤੁਮਹਿ ਕਰਾਇਓ; ਸਰਣਿ ਸਹਾਈ ਸੰਤਹ [3]ਤਨਾ ॥ |
| | ੧੯ | ੯ | ਪਤਿਤ ਪਾਵਨ ਪੂਰਨ ਪ੍ਰਭ ਸਾਧੈ ॥ ( ਸਾਧੈ ਢਿਲਾ ਬੋਲੋ ) ਏਕੋ ਦਾਨੁ ਸਰਬ ਸੁਖ ਗੁਣ ਨਿਧਿ; ਆਨ ਮੰਗਨ [4]ਨਿਹਕਿੰਚਨਾ ॥ |
| | | | ਨੋਟ--ਸ਼ਬਦ ਨੰ: ੯ ਦੇ ਅੰਤਲੇ ਸਾਰੇ ਨੰਨੇ ਨਾਲ ਹੀ ਲਗਦੇ ਹਨ । |
| ੧੦੮੧ | ੯ | ੧੦ | ਉਝੜ ਮਾਰਗੁ ਸਭੁ ਤੁਮਹੀ ਕੀਨਾ; ਚਲੈ ਨਾਹੀ ਕੋ [5]ਵੇ-ਪਾੜਾ ॥ |
| | ੧੪ | ੧੦ | ਇਕਿ ਖੜੇ ਰਸਾਤਲਿ ਕਰਿ; ਮਨਮੁਖ ਗਾਵਾਰਾ ॥ |

---

੧ ਨਾਸ਼ ਨਹੀ ਹੁੰਦਾ।  ੨ ਜਾਚਣੇ ਵਾਲੇ ਹੋਕੇ।
੩ ਪਿਆਰਾ।  ੪ ਨਰਿੱਛਤ।  ੫ ਉਲਟ।

# ਰਾਗੁ ਮਾਰੂ

| ਪੰਨਾ | ਤੁਕ | ਸ਼ਬਦ | |
|---|---|---|---|
| ੧੦੮੧ | ੧੮ | ੧੦ | ਆਪੇ ਆਪਿ; ਨਿਰੰਜਨ ਪੂਜਾ ॥ (ਪੂੰਜਾ ਪੜ੍ਹੋ) |
| | | | ਆਪਿ ਸੁਗਿਆਨੀ ਆਪਿ ਧਿਆਨੀ; |
| | | | ਆਪਿ ਸਤਵੰਤਾ ਅਤਿ ਗਾੜਾ ॥ |
| ੧੦੮੨ | ੨ | ੧੦ | ਆਪੇ ਸਿਵ ਵਰਤਾਈਅਨੁ ਅੰਤਰਿ; |
| | | | ਆਪੇ ਸੀਤਲੁ ਠਾਰੁ ਗੜਾ ॥ |
| | ੫ | ੧੦ | ਆਦਿ ਮਧਿ ਅੰਤਿ ਪ੍ਰਭੁ ਸੋਈ; |
| | | | ਹਾਥਿ ਤਿਸੈ ਕੈ ਨੇਬੇੜਾ ॥ |
| | ੫ | ੧੬ | ਕਿਸਹੀ [੧]ਬੁਤੇ; ਜਬਾਬੁ ਨ ਹੋਈ ॥ |
| | ੧੧ | ੧੧ | ਬਨਵਾਲੀ ਚਕ੍ਰ-ਪਾਣਿ, ਦਰਸਿ ਅਨੂਪਿਆ ॥ |
| | ੧੩ | ੧੧ | ਕਮਲਾ ਕੰਤ, ਕਰਹਿ [੨]ਕੰਤੂਹਲ; |
| | | | ਅਨਦ ਬਿਨੋਦੀ [੩]ਨਿਹਸੰਗਾ ॥ |
| | ੧੬ | ੧੧ | ਮਛੁ ਕਛੁ [੪]ਕੂਰਮੁ; ਆਗਿਆ ਅਉਤਰਾਸੀ ॥ |
| ੧੦੮੩ | ੨ | ੧੧ | [੫]ਧਨੰਜੈ; ਜਲਿ ਥਲਿ ਹੈ ਮਹੀਐ ॥ |
| | ੨ | ੧੧ | ਅਸਥਿਰ ਥਾਨੁ; ਜਿਸੁ ਹੈ ਅਭਗਾ ॥ (ਅਭੱਗਾ ਪੜ੍ਹੋ) |
| | ੭ | ੧੧ | ਨਵਤਨ ਨਾਮ ਜਪੈ ਦਿਨੁ ਰਾਤੀ; |
| | | | ਇਕੁ ਗੁਣੁ ਨਾਹੀ, ਪ੍ਰਭ ਕਹਿ [੬]ਸੰਗਾ ॥ |
| | ੧੧ | ੧੧ | ਤਿਨ ਸਾਧੂ ਚਰਣ ਲੈ; ਰਿਦੈ [੭]ਪਰਾਤੇ ॥ |

---

੧ ਪਾਸੋਂ ਜਾਂ ਬਹਾਨੇ ਕਰਕੇ। ੨ ਉਤਸ਼ਾਹ। ੩ ਅਸੰਗ। ੪ ਕਛੂ, ਪ੍ਰਿਥਵੀ ਨੂੰ ਚੱਕਣ ਵਾਲਾ ਕੱਛ ਅਵਤਾਰ, ਸਮੁੰਦਰ ਰਿੜਕਣ ਵੇਲੇ ਪਹਾੜ ਹੇਠ ਕੰਡ ਦੇਣ ਵਾਲਾ, ਦੋ ਕੱਛੂ ਹਨ। ੫ ਧਨਖ ਨਾਲ ਜੈ ਕਰਕੇ ਧਨ ਲੈਣ ਵਾਲਾ ਅਰਜਨ। ੬ ਕਹਿ ਸਕਦਾ। ੭ ਪ੍ਰਾਪਤਿ ਕੀਤੇ।

# ਰਾਗੁ ਮਾਰੂ

| ਪੰਨਾ | ਤੁਕ | ਸ਼ਬਦ | |
|---|---|---|---|
| ੧੦੮੩ | ੧੫ | ੧੨ | ਹੋਇ ਪੈ ਖਾਕ ਫਕੀਰ ਮੁਸਾਫਰੁ;<br>ਇਹੁ ਦਰਵੇਸੁ ਕਬੂਲੁ ਦਰਾ ॥ |
| | ੧੬ | ੧੨ | ਦੇਹਿ ਮਸੀਤਿ ਮਨੁ ਮਉਲਾਣਾ;<br>ਕਲਮ ਖੁਦਾਈ ਪਾਕੁ ਖਰਾ ॥<br>ਸਰਾ [1]ਸਰੀਅਤਿ; ਲੇ ਕੰਮਾਵਹੁ ॥<br>[2]ਤਰੀਕਤਿ [3]ਤਰਕ; ਖੋਜਿ ਟੋਲਾਵਹੁ ॥<br>[4]ਮਾਰਫਤਿ ਮਨੁ ਮਾਰਹੁ [5]ਅਬਦਾਲਾ;<br>ਮਿਲਹੁ [6]ਹਕੀਕਤਿ ਜਿਤੁ ਫਿਰਿ ਨ ਮਰਾ ॥ |
| | ੧੯ | ੧੨ | ਦਸ [7]ਅਉਰਾਤ; ਰਖਹੁ [8]ਬਦ ਰਾਹੀ ॥<br>ਮਕਾ ਮਿਹਰ; ਰੋਜਾ ਪੈ ਖਾਕਾ ॥ |
| ੧੦੮੪ | ੧ | ੧੨ | ਹੂਰ ਨੂਰ [9]ਮੁਸਕੁ ਖੁਦਾਇਆ;<br>ਬੰਦਗੀ ਅਲਹ [10]'ਆਲਾ' [11]ਹੁਜਰਾ ॥<br>( ਆਲਾ ਪਾਠ ਕਰਨਾ ) |
| | ੨ | ੧੨ | ਸੋ ਮੁਲਾ [12]ਮਲਊਨ ਨਿਵਾਰੈ;<br>ਸੋ ਦਰਵੇਸੁ ਜਿਸੁ ਸਿਫਤਿ ਧਰਾ ॥ |
| | ੩ | ੧੨ | ਤਸਬੀ ਯਾਦਿ ਕਰਹੁ [13]ਦਸ ਮਰਦਨੁ;<br>ਸੁੰਨਤਿ ਸੀਲੁ [14]ਬੰਧਾਨਿ ਬਰਾ ॥ |

---

੧ ਸ਼ਰਾ ਕਰਮ ਕਾਂਡ। ੨ ਉਪਾਸ਼ਨਾ। ੩ ਤਰਕ=ਵੈਰਾਗ। ੪ ਗਿਆਨ। ੫ ਵੱਡਾ। ੬ ਅਨੁਭਵ। ੭ ਇਸਤ੍ਰੀਆਂ ਰੂਪੀ ਇੰਦ੍ਰੀਆਂ ਨੂੰ। ੮ ਖੋਟੇ ਰਾਹ ਤੋਂ। ੯ ਖੁਸ਼ਬੂ ਅਤਰ, ਭਗਤੀ। ੧੦ ਉਤਮ, ਆਲ੍ਹਾ। ੧੧ ਕੋਠੜੀ, ਖੁਦਾ ਨੂੰ ਚੇਤੇ ਕਰਨ ਵਾਲੀ, ਜੋ ਖੁਦਾ ਦੀ ਬੰਦਗੀ ਹੈ ਏਹ ਉਤਮ ਕੋਠੜੀ ਹੈ। ੧੨ ਦੂਰ ਹਟਾਈ ਵਾਲੀ ਮੈਲ ਪਾਪਾਂ ਦੀ। ੧੩ ਦਸੇ ਇੰਦ੍ਰੀਆਂ ਨੂੰ ਰੋਕਣਾ। ੧੪ ਨਿਯਮ

# ਰਾਗੁ ਮਾਰੂ

| ਪੰਨਾ | ਤੁਕ | ਸ਼ਬਦ | |
|---|---|---|---|
| ੧੦੮੪ | ੪ | ੧੨ | [1]ਖਿਲਖਾਨਾ [2]ਬਿਰਾਦਰ; [3]ਹਮੂ ਜੰਜਾਲਾ ॥ |
| | ੭ | ੧੨ | ਸਗਲੀ ਜਾਨਿ; ਕਰਹੁ [4]ਮਉਦੀਫਾ ॥ |
| | | | ਖੁਦਾਇ ਏਕੁ ਬੁਝਿ ਦੇਵਹੁ ਬਾਂਗਾਂ; |
| | | | [5]ਬੁਰਗੂ [6]ਬਰ [7]ਖੁਰ [8]ਦਾਰ [9]ਖਰਾ ॥ |
| | | | ੨. ਬਰਖੁਰ-ਦਾਰ ॥ |
| | ੮ | ੧੨ | ਹਕੁ ਹਲਾਲੁ; [10]ਬਖੋਰਹੁ [11]ਖਾਣਾ ॥ |
| | | | ਪੀਰੁ ਪਛਾਣੈ ਭਿਸਤੀ ਸੋਈ; |
| | | | ਅਜਰਾਈਲੁ ਨ [12]ਦੋਜ [13]ਠਰਾ ॥ |
| | ੯ | ੧੨ | ਰੰਗ ਤਮਾਸੇ; ਮਾਣਿ [14]ਹਕੀਨਾ ॥ |
| | | | ੨. [15]ਮਾਣਿਹ ਕੀਨਾ ॥ |
| | ੧੧ | ੧੨ | ਦੁਨੀਆ ਰੰਗ ਨ ਆਵੈ ਨੇੜੈ; |
| | | | ਜਿਉ [16]ਕੁਸਮ [17]ਪਾਟੁ, ਘਿਉ [18]ਪਾਕੁ [19]ਹਰਾ ॥ |
| | ੧੪ | ੧੨ | ਹਕੁ ਹੁਕਮੁ ਸਚੁ ਖੁਦਾਇਆ ਬੁਝਿ; |
| | | | ਨਾਨਕ ਬੰਦਿ ਖਲਾਸ [20]ਤਰਾ ॥ |
| | ੧੫ | ੧੩ | ਪ੍ਰਭ ਕੀ ਸਰਣਿ ਗਹਤ ਸੁਖੁ ਪਾਈਐ; |
| | | | ਕਿਛੁ ਭਉ ਨ ਵਿਆਪੈ [21]ਬਾਲ ਕਾ ॥ |

---

੧ ਖੇਲ੍ਹ ਖਾਨਾ, ਕਾਰਖਾਨਾ। ੨ ਸਬੰਧੀ। ੩ ਤਮਾਮ। ੪ ਦਫ਼ਾ ਕਰੋ, ਵਜ਼ੀਫ਼ਾ, ਹੈਦੇ ਕਢਣੇ। ੫ ਕਾਜ਼ੀ। ੬ ਫਲ। ੭ ਖਾਣਾ। ੮ ਰਖਣਾਂ। ੯ ਚੰਗਾ। ੧੦ ਖਾਣਾ। ੧੧ ਭੋਜਨ। ੧੨ ਦੋਜ਼ਕ। ੧੩ ਠਹਿਰੌਂਦਾ ਹੈ। ੧੪ ਹੱਕ ਦਾ ਮਾਨਣਾਂ। ੧੫ ਅਨੰਦ ਮਾਣਦੇ ਹਨ। ੧੬ ਫੁਲ। ੧੭ ਰੇਸ਼ਮ। ੧੮ ਪਵਿਤ੍ਰ। ੧੯ ਮ੍ਰਿਗਾਨ। ੨੦ ਇਸਤ੍ਰਾਂ ਬੰਦ ਖਲਾਸੀ ਹੁੰਦੀ ਹੈ। ੨੧ ਮਾਇਆ ਦਾ।

# ਰਾਗੁ ਮਾਰੂ

| ਪੰਨਾ | ਤੁਕ | ਸ਼ਬਦ | |
|---|---|---|---|
| ੧੦੮੫ | ੪ | ੧੩ | [1]ਬਾਸਨ ਮੇਟਿ [2]ਨਿਬਾਸਨ ਹੋਈਐ; ਕਲਮਲ ਸਗਲੇ ਜਾਲਕਾ ॥ |
| | | | (ਬਾਲ ਕਾ, ਕਾਲ ਕਾ, ਨਾਲ ਕਾ, ਅਨਾਲ ਕਾ, ਇਸ ਤੇਰੁਵੇਂ ਸ਼ਬਦ ਵਿਚ ਬਾਕੀ ਕੱ-ਕੇ ਇਕਠੇ ਹਨ ।) |
| | | | ਮਾਰੂ ਵਾਰ ਮਹਲਾ ੩ |
| ੧੦੮੭ | ੩ | ੧ | ਨਾਮ ਵਿਹੂਣੇ ਭਰਮਸਹਿ; ਆਵਹਿ ਜਾਵਹਿ ਨੀਤ॥ |
| | ੯ | ੨ | ਨਾਨਕ ਮਿਲਿਆ ਸੋ ਜਾਣੀਐ; ਗੁਰੂ ਨ ਛੋਡੈ ਆਪਣਾ, ਦੂਜੈ ਨ ਧਰੇ ਪਿਆਰੁ॥ |
| | ੧੧ | ੨ | ਠਾਕ ਨ ਸਚੈ ਬੋਹਿਥੈ; ਜੇ ਗੁਰੁ ਧੀਰਕ ਦੇਇ ॥ |
| | ੧੯ | ੩ | ਅਗਿਆਨੀ ਅੰਧੁ ਨ ਬੂਝਈ; ਸਿਰ ਊਪਰਿ ਜਮ ਖੜਗੁ [3]ਕਲਖਾ ॥ |
| | | | ( ਪਾਠ ਕੱਲੱਖਾ ਕਰਨਾ ) |
| ੧੦੮੮ | ੭ | ੫ | [4]ਮਹਲ ਕੁਚਜੀ [5]ਮੜ ਵੜੀ; ਕਾਲ਼ੀ ਮਨਹੁ ਕਸੁਧ॥ |
| ੧੦੮੯ | ੪ | ੮ | ਨਾਨਕ [6]ਤਰਵਰੁ ਏਕੁ ਹੈ; [7]ਏਕੋ ਫੁਲੁ [8]ਭਿਰੰਗੁ ॥ |
| | ੬ | ੮ | ਗਿਆਨੀਆ ਕਾ ਇਹੁ ਮਹਤੁ ਹੈ; ਮਨ ਮਾਹਿ ਸਮਾਨਾ ॥ (ਮਹੱਤੁ ਬੋਲੋ) |
| | ੧੫ | ੯ | ਅਹੰਕਾਰਿ ਮੁਏ ਸੇ [9]ਵਿਗਤੀ ਗਏ; ਮਰਿ ਜਨਮਹਿ ਫਿਰਿ ਆਵਹਿ ॥ |

---

੧ ਵਾਸ਼ਨਾਂ । ੨ ਵਾਸ਼ਨਾਂ ਤੋਂ ਰਹਿਤ। ੩ ਕਰਖਾ= ਖਿਚੀ ਖੜੇ ਹਨ । ੪ ਇਸਤ੍ਰੀ ਜਿੰਦ। ੫ ਸਰੀਰ ਰੂਪੀ ਮੜੀ ਵਿਚ ਵੜੀ=ਪ੍ਰਵੇਸ਼ ਹੋਈ। ੬ ਸੰਸਾਰ ਰੂਪੀ ਬ੍ਰਿਛ ਜਾਂ ਪ੍ਰਮੇਸ਼ਰ। ੭ ਫੁਲ, ਧਰਮ ਭਾਵ ਸਾਰਿਆਂ ਵਿਚ ਪ੍ਰਮੇਸ਼ਰ ਹੈ। ੮ ਭੌਰਾ ਜਗਿਆਸੂ। ੯ ਅਵਿਗਤ।

# ਰਾਗੁ ਮਾਰੂ

| ਪੰਨਾ | ਤੁਕ | ਸ਼ਬਦ | |
|---|---|---|---|
| ੧੦੮੯ | ੧੬ | ੧੦ | ਕਾਗਉ ਹੋਇ ਨ ਊਜਲਾ; ਲੋਹੇ ਨਾਵ, ਨ ਪਾਰੁ ॥ |
| ੧੦੯੦ | ੧ | ੧੦ | ਗੁਰਿ ਸੇਵਿਐ ਸਾਤਿ ਪਾਈਐ; ਜਪਿ ਸਾਸ ਗਿਰਾਸਾ ॥ |
| | ੯ | ੧੨ | ਦਿਲ [1]ਦਰਵਾਨੀ ਜੋ ਕਰੇ; ਦਰਵੇਸੀ ਦਿਲੁ [2]ਰਾਸਿ ॥ |
| | ੧੦ | ੧੨ | [3]ਅਲਗਉ, ਜੋਇ [4]ਮਧੂਕੜਉ; ਸਾਰੰਗ-ਪਾਨਿ ਸਬਾਇ ॥ (ਅਲੱਗਉ ਬੋਲੋ) |
| | ੧੪ | ੧੩ | ਸਰਬੇ [5]ਜੋਇ, [6]ਅਗਛਮੀ; ਦੂਖ ਘਨੇਰੋ [7]ਆਥਿ ॥ [8]ਕਾਲਰੁ ਲਾਦਸਿ [9]ਸਰੁ ਲਾਘਣਉ; ਲਾਭੁ ਨ ਪੂਜੀ ਸਾਥਿ ॥ |
| | ੧੫ | ੧੩ | ਪੂੰਜੀ ਸਾਚਉ ਨਾਮੁ ਤੂ; ਅਖੁਟਉ ਦਰਬੁ ਅਪਾਰੁ ॥ |
| | ੧੬ | ੧੩ | ਪੂਰਬ ਪ੍ਰੀਤਿ ਪਿਰਾਣਿ ਲੈ; [10]ਮੋਟਉ ਠਾਕੁਰੁ ਮਾਣਿ ॥ |
| | ੧੯ | ੧੪ | ਭੋਲਤਣਿ ਭੈ ਮਨਿ ਵਸੈ; ਹੇਕੈ ਪਾਧਰ ਹੀਡੁ ॥ ( ਭੋਲੱਤਣਿ ਪੜ੍ਹੋ ) |
| ੧੦੯੧ | ੧ | ੧੪ | [11]ਮਾਂਦਲੁ ਬੇਦਿ [12]ਸਿ ਬਾਜਣੋ; ਘਣੋ [13]ਧੜੀਐ ਜੋਇ ॥ |

---

੧ ਰੋਕਣਾਂ ਕਰੇ ਦਿਲ ਨੂੰ । ੨ ਸਚਿਆਈ ਵਾਲਾ । ੩ ਅਲੱਗ। ੪ ਮਧੂ=ਭੌਰੇ ਦੀ ਨਿਆਈ ਜੋ ਮਨ ਹੈ ਇਸਨੂੰ ਕੜਉ=ਕੜਿਆ ਹੋਇਆ ਹੈ। ੫ ਦੇਖਦਾ ਹੈ। ੬ ਇਸਥਿਤ। ੭ ਮਾਇਆ ਵਿਚ। ੮ ਵਿਸ਼ਿਆਂ ਰੂਪੀ ਕੱਲਰ। ੯ ਸੰਸਾਰ ਰੂਪੀ ਸਮੁੰਦਰ। ੧੦ ਭਾਰੀ। ੧੧ ਢੋਲ। ੧੨ ਤਿੰਨਾਂ ਲੋਕਾਂ 'ਚ। ੧੩ ਪੱਖ, ਬਹੁਤੇ ਤੇ ਕਰਮ ਕਾਂਡ ਆਦਿਕ।

# ਰਾਗੁ ਮਾਰੂ

| ਪੰਨਾ | ਤੁਕ | ਸ਼ਬਦ | |
|---|---|---|---|
| ੧੦੯੧ | ੨ | ੧੪ | ਸਾਗਰੁ ਗੁਣੀ ਅਥਾਹੁ; ਕਿਨਿ [1]ਹਾਥਾਲਾ ਦੇਖੀਐ॥ ੨. ਕਿਨਿਹਾ [2]ਥਾਲਾ॥ |
| | ੩ | ੧੪ | [3]ਮਝ ਭਰਿ; ਦੁਖ ਬਦੁਖ॥ |
| | ੧੩ | ੧੬ | ਮਨਮੁਖ ਵਾਪਾਰੈ ਸਾਰ ਨ ਜਾਣਨੀ; ਬਿਖੁ ਵਿਹਾਝਹਿ, ਬਿਖੁ ਸੰਗ੍ਰਹਹਿ; ਬਿਖ ਸਿਉ ਧਰਹਿ ਪਿਆਰੁ॥ |
| ੧੦੯੨ | ੮ | ੧੭ | ਏਕੋ ਸਿਮਰਹੁ ਭਾਇਰਹੁ; ਤਿਸੁ ਬਿਨੁ ਅਵਰੁ ਨ ਕੋਇ॥ |
| | ੧੭ | ੧੮ | ਗੁਰ ਸਬਦੀ ਦਰੁ ਜਾਣੀਐ; ਅੰਦਰਿ ਮਹਲੁ [4]ਅਸਰਾਉ॥ |
| ੧੦੯੩ | ੩ | ੧੯ | ਨਾਨਕ [5]ਸੋ ਹੰ, ਹੰ ਸਾ, ਜਪੁ ਜਾਪਹੁ; ਤ੍ਰਿਭਵਣ ਤਿਸੈ ਸਮਾਹਿ॥ ੨. ਸੋਹੰ [6]ਹੰਸਾ॥ |
| | | | ਮਾਰੂ ਵਾਰ ਮਹਲਾ ੫ ਡਖਣੇ ਮ: ੫ |
| ੧੦੯੪ | ੮ | ੧ | ਤੂ [7]ਚਉ ਸਜਣ [8]ਮੈਡਿਆ; [9]ਡੇਈ [10]ਸਿਸੁ ਉਤਾਰਿ॥ |
| | ੯ | ੧ | [11]ਨੀਹੁ [12]ਮਹਿੰਜਾ ਤਊ ਨਾਲਿ; [13]ਬਿਆ ਨੇਹ ਕੂੜਾਵੇ ਡੇਖੁ॥ |
| | ੧੦ | ੧ | ਕਾਜਲੁ ਹਾਰੁ ਤਮੋਲ ਰਸੁ; ਬਿਨੁ [14]ਪਸੇ [15]ਹਭਿ ਰਸ ਛਾਰੁ॥ |

---

੧ ਹਾਥ, ਅੰਤ। ੨ ਥੱਲਾ, ਅੰਤ। ੩ ਹਿਰਦੇ ਦੇ। ੪ ਆਸਰਾ। ੫ ਸੋ=ਕਹੀਏ ਤਤ ਪਦ ਦਾ ਲਖ ਅਰਥ, ਹੰ=ਕਹੀਏ ਤੂੰ ਪਦ ਦਾ ਲਖ ਅਰਥ ਸੋ ਬ੍ਰਹਮ ਮੈ ਹੂੰ। ੬ ਹੰ ਸਾ=ਮੈ ਓਹ ਹਾਂ ਅਭੇਦ ਵਾਚਕ ਵਾਕ ਹੈ। ੭ ਉਚਾਰਣ ਕਰ। ੮ ਮੇਰਿਆ। ੯ ਦਿਆਂ। ੧੦ ਸਿਰ। ੧੧ ਪ੍ਰੇਮ। ੧੨ ਮੇਰਾ। ੧੩ ਦੂਜਾ, ਹੋਰ। ੧੪ ਦੇਖੇ। ੧੫ ਸਾਰੇ।

# ਰਾਗੁ ਮਾਰੂ

| ਪੰਨਾ | ਤੁਕ | ਸ਼ਬਦ | |
|---|---|---|---|
| ੧੦੯੪ | ੧੧ | ੧ | ਤੂ ਸਚਾ ਸਾਹਿਬੁ ਸਚੁ; ਸਚੁ ਸਭੁ ਧਾਰਿਆ ॥ |
| | ੧੨ | ੧ | ਹਰਿ ਆਗਿਆ ਹੋਏ ਬੇਦ; ਪਾਪੁ ਪੁੰਨੁ ਵੀਚਾਰਿਆ ॥ |
| ੧੦੯੫ | ੪ | ੩ | ਹਿਕ ਸੁ ਕੰਤੈ ਬਾਹਰੀ; ਮੈਡੀ ਵਾਤ ਨ ਪੁਛੈ ਕੋਇ ॥<br>ਹਭੇ ਟੋਲ ਸੁਹਾਵਣੇ, ਸਹੁ ਬੈਠਾ; ਅੰਙਣ ਮਲਿ ॥<br>(ਮੱਲਿ ਬੋਲੋ ) |
| | ੧੦ | ੪ | ਜਾ ਮੂ [1]ਪਸੀ [2]ਹਠ ਮੈ; ਪਿਰੀ ਮਹਿਜੈ ਨਾਲਿ ॥<br>ਹਭੇ ਡੁਖ [3]ਉਲਾਹਿਅਮੁ;ਨਾਨਕ ਨਦਰਿ ਨਿਹਾਲਿ ॥<br>ਨਾਨਕ [4]ਬੈਠਾ [5]ਭਖੇ ਵਾਉ;ਲੰਮੇ ਸੇਵਹਿ [6]ਦਰੁ ਖੜਾ ॥<br>ਪਿਰੀਏ ਤੂ ਜਾਣੁ ਮਹਿਜਾ [7]ਸਾਉ;<br>ਜੋਈ ਸਾਈ [8]'ਮੁਹੁਖੜਾ' ॥<br>(ਮੁਹੁਖੜਾ ਜ਼ੋਰ ਦੀ ਨਹੀ ਬੋਲਣਾ, ਮੁਖੜੇ ਦਾ ਹੀ ਵਾਚਕ ਹੈ, ਮੁਹੁਖ-ੜਾ ਪਾਠ ਇਕੱਠਾ ਹੈ, ਬੋਲਣ ਵਾਸਤੇ ੜਾੜਾ ਸਬੰਧਕ ਕੀਤਾ ਹੈ)<br>ਕਿਆ [9]ਗਾਲਾਇਓ [10]ਭੂਛ;<br>ਪਰ [11]ਵੇਲਿ ਨ [12]ਜੋਹੇ ਕੰਤ ਤੂ ॥ |
| | ੧੭ | ੫ | [13]ਕੁਰੀਏ ਕੁਰੀਏ [14]ਵੈਦਿਆ;<br>[15]ਤਲਿ [16]ਗਾੜਾ [17]ਮਹ [18]ਰੇਰੁ ॥ |

---

੧ ਦੇਖਣਾ ਕਰੇ। ੨ ਹਿਰਦੇ ਵਿਚ। ੩ ਲਾਹ ਦਿਤੇ। ੪ ਇਸਥਿਤ ਹੋਕੇ। ੫ ਕਨਸੋਆਂ ਸੁਣਦੇ ਹਾਂ। ੬ ਸਤ ਸੰਗਤਿ ਰੂਪ। ੭ ਪ੍ਰਯੋਜਨ, ਮਤਲਬ। ੮ ਮੁਖੜਾ। ੯ ਬੋਲਿਆ ਹੈ। ੧੦ ਮੋਟਾ ਵਾਕ। ੧੧ ਇਸਤ੍ਰੀ,ਪਰ=ਪਰਾਈ। ੧੨ ਤੱਕੇ। ੧੩ ਡੰਡੀ ਡੰਡੀ.ਵੈਰਾਗ ਰੂਪੀ। ੧੪ ਚਲਣ ਵਾਲਾ। ੧੫ ਥਲੇ। ੧੬ ਤਕੜਾ। ੧੭ ਬੁਧੀ ਰੂਪੀ ਧਰਤੀ ਵਿਚ। ੧੮ ਟੋਆ, ਖਾਤਾ, ਕਾਮਾਦਿਕਾਂ ਦਾ ਬਚਕੇ ਰਹੀਂ।

# ਰਾਗੁ ਮਾਰੂ

| ਪੰਨਾ | ਤੁਕ | ਸ਼ਬਦ | |
|---|---|---|---|
| ੧੦੯੫ | ੧੮ | ੫ | ਸਚੁ ਜਾਣੈ [1]ਕਚੁ ਵੈਦਿਓ; ਤੂ ਆਘੂ ਆਘੇ ਸਲਵੇ ॥<br>ਨਾਨਕ [2]ਆਤਸੜੀ ਮੰਝਿ [3]ਨੈਣੂ;<br>ਬਿਆ [4]ਢਲਿ [5]ਪਬਣਿ ਜਿਉ [6]ਜੰਮਿਓ ॥ |
| | ੧੯ | ੫ | [7]ਭੋਰੇ [8]ਭੋਰੇ [9]ਰੂਹੜੇ; [10]ਸੇਵੇਦੇ [11]ਆਲਕੁ ॥<br>( ਸੇਵੇਂਦੇ ਬੋਲੋ ) |
| ੧੦੯੬ | ੨ | ੫ | ਤੂ ਪੁਰਖੁ ਅਨੰਦੀ ਅਨੰਤ; ਸਭ ਜੋਤਿ [12]ਸਮਾਹਰਾ ॥ |
| | ੪ | ੫ | ਸੇਵਕ ਸਭਿ ਕਰਦੇ ਸੇਵ ਦਰਿ; ਨਾਨਕੁ ਜਨੁ ਤੇਰਾ ॥ |
| | ੫ | ੬ | [13]ਗਹਡੜੜਾ ਤ੍ਰਿਣਿ ਛਾਇਆ;<br>ਗਾਫਲ ਜਲਿਓਹੁ [14]ਭਾਹਿ ॥ |
| | ੧੩ | ੭ | ਆਗਾਹਾ ਕੂ [15]ਤ੍ਰਾਘਿ; ਪਿਛਾ ਫੇਰਿ ਨ [16]'ਮੁਹਡੜਾ' ॥<br>( 'ਮੁਹਡੜਾ' ਪੋਲਾ ਬੋਲੋ )<br>ਨਾਨਕ ਸਿਝਿ ਇਵੇਹਾ ਵਾਰ;<br>ਬਹੁੜਿ ਨ ਹੋਵੀ ਜਨਮੜਾ ॥ |
| | ੧੪ | ੭ | ਸਜਣੁ ਮੈਡਾ [17]ਚਾਈਆ; ਹਭ ਕਹੀਦਾ ਮਿਤੁ ॥ |
| | ੧੬ | ੭ | ਜਾ ਤੂ ਮੇਰੈ ਵਲਿ ਹੈ; ਤਾ ਕਿਆ [18]ਮੁਹਛੰਦਾ ॥ |

---

੧ ਕੱਚੇ ਪਦਾਰਥ ਵੈਦਿਓ=ਚਲੇ ਜਾਣ ਵਾਲਿਆਂ ਨੂੰ ਸਚੇ ਜਾਣਕੇ ਤੂੰ ਅਗੇ ਤੋਂ ਅਗੇ ਹੋਕੇ ਸਲਵੇ=ਵਿਚਰਦਾ ਹੈਂ। ੨ ਜਿਵੇਂ ਅਗਨੀ ਵਿਚ। ੩ ਮੱਖਣ ਢਲ ਜਾਂਦਾ ਹੈ। ੪ ਪਾਣੀ ਦੇ ਢਲ ਜਾਣ ਕਰਕੇ। ੫ ਚੁਪਤੀ ਦੇ ਪਤੇ। ੬ ਨਾਸ ਹੋ ਜਾਂਦੇ ਹਨ ਇਉਂ ਪਦਾਰਥ ਨਾਸ ਹੋ ਜਾਂਦੇ ਹਨ। ੭ ਹੇ ਭੋਲੇ। ੮ ਸਵੇਰੇ। ੯ ਸੁੰਦਰ ੧੦ ਭਜਨ ਕਰਨ ਨੂੰ। ੧੧ ਆਲਸ ਕਰਦਾ ਹੈਂ। ੧੨ ਸਮਾਈ। ੧੩ ਟੋਆ, ਛੱਪਰ, ਸਰੀਰ ਰੂਪੀ ਛੱਪਰ ਇੰਦ੍ਰੀਆਂ ਰੂਪੀ ਕਖਾਂ ਨਾਲ ਬਣਾਇਆ ਹੈ। ੧੪ ਤ੍ਰਿਸਨਾ ਰੂਪੀ ਅਗਨੀ ਜਾਲਦਾ ਹੈ। ੧੫ ਚਾਹੁਣਾਂ ਕਰ। ੧੬ ਮੋੜਾ, ਮਨ ਦਾ ਸੰਕਲਪ ਰੂਪ। ੧੭ ਪਿਆਰਾ, ਲਾਡਲਾ, ਚਾ ਵਾਲਾ। ੧੮ ਮੁਛੰਦਗੀ।

# ਰਾਗੁ ਮਾਰੂ

| ਪੰਨਾ | ਤੁਕ | ਸ਼ਬਦ | |
|---|---|---|---|
| ੧੦੯੬ | ੧੯ | ੮ | ਡੇਖਣ ਕੂ [1]ਮੁਸਤਾਕੁ; ਮੁਖੁ [2]ਕਿ-ਜੇਹਾ ਤਉ ਧਣੀ ॥ |
| ੧੦੯੭ | ੧ | ੮ | ਦੁਖੀਆ ਦਰਦ ਘਣੇ; [3]ਵੇਦਨ ਜਾਣੇ ਤੂ ਧਣੀ ॥ |
| | ੮ | ੯ | [3]ਗਿਲੀ [4]ਗਿਲੀ ਰੋਡੜੀ; [6]ਭਉਦੀ [7]ਭਵਿ [8]ਭਵਿ ਆਇ ॥ |
| | ੧੩ | ੯ | ਹਉ ਨਿਰਗੁਣੁ ਢਾਢੀ ਬਖਸਿਓਨੁ; ਪ੍ਰਭਿ ਪੁਰਖਿ ਵੇ-ਦਾਵੈ ॥ |
| | ੧੪ | ੧੦ | ਜਾ ਛੁਟੇ ਤਾ ਖਾਕੁ; ਤੂ ਸੁੰਞੀ ਕੰਤੁ ਨ ਜਾਣਹੀ ॥ ਦੁਰਜਨ ਸੇਤੀ ਨੇਹੁ; ਤੂ ਕੈ ਗੁਣਿ ਹਰਿ ਰੰਗੁ ਮਾਣਹੀ ॥ |
| | ੧੬ | ੧੦ | ਨਾਨਕ ਵਿਣੁ ਨਾਵੈ [9]ਆਲੂਦਿਆ; ਜਿਤੀ ਹੋਰੁ ਖਿਆਲੁ ॥ |
| | ੧੭ | ੧੦ | ਜਿਨੀ ਠਗੀ ਜਗੁ ਠਗਿਆ; ਸੇ ਤੁਧੁ ਮਾਰਿ [10]ਨਿਵਾੜਾ ॥ |
| | ੧੯ | ੧੦ | ਸਭਿ ਇੰਦ੍ਰੀਆ ਵਸਿ ਕਰਿ ਦਿਤੀਓ; ਸਤਵੰਤਾ ਸਾੜਾ ॥ |
| ੧੦੯੮ | ੧ | ੧੧ | ਗੁਰੁ ਨਾਨਕੁ ਤੁਠਾ ਭਾਇਰਹੁ; ਹਰਿ ਵਸਦਾ ਨੇੜਾ ॥ |
| | ੨ | ੧੧ | ਜਾ ਮੂ ਆਵਹਿ ਚਿਤਿ ਤੂ; ਤਾ ਹਭੇ ਸੁਖ ਲਹਾਉ ॥ |
| | ੩ | ੧੧ | ਕਪੜ ਭੋਗ ਵਿਕਾਰ; ਏ ਹਭੇ ਹੀ ਛਾਰ ॥ ਖਾਕੁ ਲੋੜੇਦਾ ਤੰਨਿ ਖੇ; ਜੋ ਰਤੇ ਦੀਦਾਰ ॥ |

---

੧ ਚਾਹਵਾਨ, ਮੋਹਤ। ੨ ਕੇਹੋ ਜਿਹਾ। ੩ ਪੀੜਾ। ੪ ਨਿਗਲਨ ਵਾਸਤੇ। ੫ ਵਿਸ਼ਿਆਂ ਦੀ ਸਲਾਭ ਵਾਲੀ ਰੋਡੜੀ, ਗੁੜ ਦੀ ਰੋੜੀ ਮਾਇਆ। ੬ ਮੱਖੀ ਜੀਵ ਰੂਪ। ੭ ਜਨਮ ਧਾਰਕੇ। ੮ ਸੰਸਾਰ ਵਿਚ ਔਂਦੀ ਹੈ। ੯ ਗੰਦੇ, ਭੈੜੇ। ੧੦ ਨਵਿਰਤ।

# ਰਾਗੁ ਮਾਰੂ

| ਪੰਨਾ | ਤੁਕ | ਸ਼ਬਦ | |
|---|---|---|---|
| ੧੦੯੮ | ੪ | ੧੧ | ਕਿਆ ਤਕਹਿ ਬਿਆ ਪਾਸ;<br>ਕਰਿ ਹੀਅੜੇ ਹਿਕੁ ਅਧਾਰੁ ॥ |
| | ੯ | ੧੨ | ਲੋੜੀਦੋ ਹਭ ਜਾਇ; ਸੋ ਮੀਰਾ [1]ਮੀਰੰਨ ਸਿਰਿ ॥ |
| | ੧੦ | ੧੨ | [2]ਮਾਣਿਕੂ ਮੋਹਿ [3]ਮਾਉ; ਡਿੰਨਾ ਧਣੀ [4]ਅਪਾਹਿ ॥ |
| | ੧੧ | ੧੨ | ਮੂ ਥੀਆਊ ਸੇਜ; ਨੈਣਾ ਪਿਰੀ ਵਿਛਾਵਣਾ ॥<br>ਜੇ ਡੇਖੈ ਹਿਕ ਵਾਰ; ਤਾ ਸੁਖ ਕੀਮਾ ਹੂ, ਬਾਹਰੇ ॥ |
| | ੧੩ | ੧੨ | ਮੈ ਲਖ [5]ਵਿੜਤੇ ਸਾਹਿਬਾ; ਜੇ ਬਿੰਦ ਬੋੁਲਾਈਆ ॥<br>( ਵਿੜੱਤੇ ਬੋਲੇ ) |
| | ੧੬ | ੧੩ | [6]ਮੂ [7]ਥੀਆਊ ਤਖਤੁ; ਪਿਰੀ ਮਹਿੰਜੇ ਪਾਤਿਸਾਹ ॥<br>ਪਾਵ ਮਿਲਾਵੇ [8]ਕੋਲਿ; ਕਵਲ ਜਿਵੈ [9]ਬਿਗਸਾਵਦੋ ॥ |
| | ੧੭ | ੧੩ | ਪਿਰੀਆ ਸੰਦੜੀ ਭੁਖ;<br>ਮੂ [10]ਲਾਵਣ [11]ਥੀ [12]ਵਿਥਰਾ ॥ |
| | ੧੮ | ੧੩ | ਠਗਾ [13]ਨੀਹੁਮ ਤ੍ਰੋੜਿ;<br>ਜਾਣੁ [14]ਗੰਧ੍ਰਬਾ ਨਗਰੀ ॥ ੨. ਨੀਹੁ ਮਤ੍ਰੋੜਿ ॥ |
| ੧੦੯੯ | ੨ | ੧੩ | ਤਿਲਕੁ ਕਢਹਿ ਇਸਨਾਨੁ ਕਰਿ; ਅੰਤਰਿ [15]ਕਾਲੇਖੰ ॥ |
| | ੭ | ੧੪ | ਇਕ ਸੁ ਹਰਿ ਜੀਉ ਬਾਹਰੀ; ਸਭ ਫਿਰੈ ਨਿਕਾਮੀ ॥ |

---

੧ ਪਾਤਸ਼ਾਹਾਂ ਦੇ ਪਾਤਸ਼ਾਹ । ੨ ਮਾਣਕ ਰੂਪ ਪ੍ਰਮੇਸ਼ਰ ਨੇ । ੩ ਮਾਤਾ ਰੂਪ ਸੰਤੋ । ੪ ਅਪਾਹਜ, ਨਿਰਲੇਪ ਹੈ । ੫ ਵੱਟ ਲਏ, ਖੱਟ ਲਏ । ੬ ਮੈਂ । ੭ ਹੋ ਜਾਵਾਂ । ੮ ਪਾਸ । ੯ ਖਿੜ ਜਾਂਦੇ ਹਨ । ੧੦ ਸਲੂਣਾਂ । ੧੧ ਹੋਕੇ । ੧੨ ਬਿਸਥਾਰ ਪੂਰਬਕ ਟਿਕਾਂ । ੧੩ ਪ੍ਰੇਮ । ੧੪ ਹਰੀ ਚੰਦ ਦੀ ਨਗਰੀ, ਦੀ ਤਰਾਂ ਝੂਠੇ ਜਾਣਕੇ । ੧੫ ਕਾਲਖ ।

# ਰਾਗੁ ਮਾਰੂ

| ਪੰਨਾ | ਤੁਕ | ਸ਼ਬਦ | |
|---|---|---|---|
| ੧੦੯੯ | ੮ | ੧੪ | ਬਿਚਰਦੇ ਫਿਰਹਿ ਸੰਸਾਰ ਮਹਿ; ਹਰਿ ਜੀ [੧]ਹੁਕਾਮੀ ॥ |
| | ੧੧ | ੧੫ | ਮੁਖਹੁ ਅਲਾਇ ਹਭ ਮਰਣੁ; ਪਛਾਣੰਦੋ ਕੋਇ ॥ |
| | ੧੩ | ੧੫ | [੨]ਮਤੜੀ [੩]ਕਾਂਢਕੁ ਆਹ; ਪਾਵ ਧੋਵੰਦੋ ਪੀਵਸਾ ॥ |
| | | | ੨. ਕਾਂਢ ਕੁਆਹ ॥ |
| | | | [੪]ਮੂ ਤਨਿ ਪ੍ਰੇਮੁ ਅਥਾਹ; [੫]ਪਸਣ ਕੂ ਸਚਾ ਧਣੀ ॥ |
| | ੧੬ | ੧੫ | ਮਾਰਿਆ ਸਚੈ ਪਾਤਿਸਾਹਿ; ਵੇਖਿ ਧੁਰਿ ਕਰ ਮਚਾ ॥ |
| | | | ੨. ਕਰਮ ਚਾ ॥ |
| ੧੧੦੦ | ੧ | ੧੬ | ਨਾਨਕ ਸੇ ਅਖੜੀਆ [੬]ਬਿਅੰਨਿ; ਜਿਨੀ ਡਿਸੰਦੋ ਮਾ ਪਿਰੀ ॥ |
| | ੪ | ੧੬ | ਤਿਨਿ ਵੈਰੀ ਮਿਤ੍ਰੁ, ਸਮ ਕੀਤਿਆ; ਸਭ ਨਾਲਿ ਸੁਭਾਈ ॥ |
| | | | ਹੋਆ ਓਹੀ [੭]ਅਲੁ, ਜਗ ਮਹਿ; ਗੁਰ ਗਿਆਨੁ ਜਪਾਈ ॥ |
| | ੬ | ੧੭ | ਸਜਣ ਮੁਖੁ ਅਨੂਪੁ; ਅਠੇ ਪਹਰ ਨਿਹਾਲਸਾ ॥ |
| | ੭ | ੧੭ | ਸੁਤੜੀ ਸੋ ਸਹੁ ਡਿਠੁ; ਤੈ ਸੁਪਨੇ ਹਉ ਖੰਨੀਐ ॥ |
| | ੭ | ੧੭ | ਸਜਣ ਸਚੁ ਪਰਖਿ; (ਪਰੱਖਿ ਨਹੀ ਕਹਿਣਾ) |
| | ੮ | ੧੭ | ਮੰਨ ਮਝਾਹੂ ਲਖਿ; ਤੁਧਹੁ ਦੂਰਿ ਨ ਸੁ ਪਿਰੀ ॥ |
| | ੯ | ੧੭ | ਰੰਗ ਤੁੰਗ ਗਰੀਬ ਮਸਤ; ਸਭੁ ਲੋਕੁ ਸਿਧਾਸੀ ॥ |

---

੧ ਹੁਕਮ ਵਿਚਾਰ ਖੋਟੀਮਤ ਨੂੰ। ੩ ਕਢ ਦੇਣ ਵਾਲੇ ਹਨ ਸ੍ਰੇਸ਼ਟ ਮਤ ਨੂੰ ਪ੍ਰਗਟ ਕਰਨ ਵਾਲੇ ਆਹ=ਹੈਨ। ੪ ਮੇਰੇ। ੫ ਦੇਖਣ ਨੂੰ। ੬ ਦੂਜੀਆਂ ਸਰਧਾ ਤੇ ਗਿਆਨ ਦੀਆਂ। ੭ ਪੂਰਨ, ਤ੍ਰਿਪਤ।

# ਰਾਗੁ ਮਾਰੂ

| ਪੰਨਾ | ਤੁਕ | ਸ਼ਬਦ | |
|---|---|---|---|
| ੧੧੦੦ | ੧੧ | ੧੭ | ਨਿਹਚਲੁ ਸਚੁ ਖੁਦਾਇ ਏਕੁ;<br>ਖੁਦਾਇ ਬੰਦਾ ਅਬਿਨਾਸੀ ॥ |
| | ੧੨ | ੧੭ | ਡਿਠੀ ਹਭ ਢੰਢੋਲਿ; ਹਿਕਸੁ ਬਾਝੁ ਨ ਕੋਇ ॥ |
| | ੧੩ | ੧੮ | ਆਸਕੁ ਆਸਾ ਬਾਹਰਾ; ਮੂ ਮਨਿ ਵਡੀ ਆਸ ॥<br>ਆਸ ਨਿਰਾਸਾ ਹਿਕੁ ਤੂ;<br>ਹਉ ਬਲਿ ਬਲਿ, ਬਲਿ ਗਈਆਸ ॥ |
| | ੧੪ | ੧੮ | ਬਾਝੁ ਪਿਆਰੇ ਆਪਣੇ, [੧]ਬਿਰਹੀ ਨਾ [੨]ਧੀਰੇਂਦਿ ॥ |
| | ੧੬ | ੧੮ | ਪੋਥੀ ਪੰਡਿਤ ਗੀਤ 'ਕਵਿਤ'; ਕਵਤੇ ਭੀ ਜਾਸੀ ॥<br>( ਕਵਿਤ-ਪੋਲਾ ਬੋਲੋ,ਕਵਿੱਤ ਨਹੀ ਬੋਲਣਾ , |
| ੧੧੦੧ | ੧੭ | ੧੮ | ਮੁਨਿ ਜੋਗੀ ਦਿਗੰਬਰਾ; ਜਮੈ ਸਣੁ ਜਾਸੀ ॥ |
| | ੨ | ੧੯ | ਹਿਕਸ ਕੂੰ ਤੂ ਆਹਿ; ਪਛਾਣੂ ਭੀ ਹਿਕੁ ਕਰਿ ॥<br>ਨਾਨਕ ਆਸੜੀ ਨਿਬਾਹਿ;<br>ਮਾਨੁਖ [੩]ਪਰਥਾਈ [੪]ਲਜੀਵਦੋ ॥ |
| | ੭ | ੨੦ | ਜੋ ਡੁਬੰਦੋ ਆਪਿ; ਸੋ ਤਰਾਏ ਕਿਨ੍ ਖੇ ॥<br>ਤਾਰੇਦੜੋ ਭੀ ਤਾਰਿ;ਨਾਨਕ ਪਿਰ ਸਿਉ ਰਤਿਆ ॥ |
| | ੮ | ੨੦ | ਜਿਥੈ ਕੋਇ ਕਥੰਨਿ; ਨਾਉ ਸੁਣੰਦੋ ਮਾ ਪਿਰੀ ॥<br>ਮੂੰ ਜੁਲਾਊਂ [੫]ਤਥਿ;<br>ਨਾਨਕ ਪਿਰੀ ਪਸੰਦੋ ਹਰਿਓ ਥੀਓਸਿ ॥ |
| | ੯ | ੨੦ | ਨਾਨਕ ਨਾਮ ਵਿਹੂਣੀਆ; [੬]ਨਿ-ਮੁਣੀਆਦੀ ਦੇਹ ॥ |

---

੧ ਪ੍ਰੇਮੀ ਨੂੰ। ੨ ਧੀਰਜ ਨਹੀ ਉਦੇ ਹੁੰਦੀ। ੩ ਪਾਸੋਂ ਜੋਹੜਾ ਮੰਗਣਾਂ ਹੈ। ੪ ਸ਼ਰਮਿੰਦਾ ਹੋਣਾ। ੫ ਤਿਸ ਜਗਾ। ੬ ਜੜ ਤੋਂ ਬਗੈਰ।

# ਰਾਗੁ ਮਾਰੂ

| ਪੰਨਾ | ਤੁਕ | ਸ਼ਬਦ | |
|---|---|---|---|
| ੧੦੦੧ | ੧੪ | ੨੧ | ਲਗੜੀਆ ਪਿਰੀਅੰਨਿ; ਪੇਖੰਦੀਆ ਨਾ [1]ਤਿਪੀਆ॥ |
| | ੧੫ | ੨੧ | ਕਥੜੀਆ ਸੰਤਾਹ; ਤੇ ਸੁਖਾਊ ਪੰਧੀਆ ॥ |
| ੧੦੦੨ | ੯ | ੨੨ | [2]ਹਿਆਇ [3]ਕਮਾਇ ਧਿਆਇਆ;<br>ਪਾਇਆ ਸਾਧ ਸਰਣਾ ॥<br>ਬੋਹਿਥੁ ਨਾਨਕ ਦੇਉ ਗੁਰੁ;<br>ਜਿਸੁ ਹਰਿ ਚੜਾਏ ਤਿਸੁ ਭਉਜਲੁ ਤਰਣਾ ॥ |
| | ੧੧ | ੨੩ | ਹੋਹੁ ਸਭਨਾ ਕੀ ਰੇਣੁਕਾ; ਤਉ ਆਉ ਹਮਾਰੈ ਪਾਸਿ॥ |
| | ੧੨ | ੨੩ | ਮੁਆ ਜੀਵੰਦਾ ਪੇਖੁ; ਜੀਵੰਦੇ ਮਰਿ ਜਾਨਿ ॥ |
| | | | ਰਾਗੁ ਮਾਰੂ ਬਾਣੀ ਕਬੀਰ ਜੀਉ ਕੀ |
| ੧੧੦੩ | ੨ | ੧ | ਜੀਅ [4]ਬਧਹੁ, ਸੁ ਧਰਮੁ ਕਰਿ ਥਾਪਹੁ;<br>ਅਧਰਮੁ ਕਹਹੁ ਕਤ ਭਾਈ ॥<br>ਆਪਸ ਕਉ ਮੁਨਿਵਰ ਕਰਿ ਥਾਪਹੁ;<br>ਕਾ ਕਉ ਕਹਹੁ ਕਸਾਈ ॥ |
| | ੫ | ੧ | ਕਹਿ ਕਬੀਰ ਰਾਮੈ ਰਮਿ ਛੂਟਹੁ;<br>ਨਾਹਿ ਤ ਬੂਡੇ ਭਾਈ ॥ |
| | ੮ | ੨ | [5]ਅੰਜਨੁ ਦੇਇ ਸਭੈ ਕੋਈ;<br>[6]ਟੁਕੁ ਚਾਹਨ ਮਾਹਿ, [7]ਬਿਡਾਨੁ ॥ |
| | ੧੪ | ੩ | ਰਾਮ ਨਾਮ ਰਸੁ ਚਾਖਿਆ; ਹਰਿ ਨਾਮਾ ਹਰ ਤਾਰਿ॥ |

---

੧ ਰੱਜਦੀਆਂ ਨਹੀ ਅੱਖਾਂ। ੨ ਹਿਰਦੇ ਵਿਚ।
੩ ਕਮਾਈ ਕਰਕੇ। ੪ ਨਾਸ ਕਰਦੇ ਹੋ। ੫ ਗਿਆਨ।
੬ ਥੋੜੀ ਥੋੜੀ ਚਾਹਨਾਂ ਵਿਚ ਫਿਰਦੇ ਹੋ। ੭ ਅਸਚਰਜ ਹੈ।

# ਰਾਗੁ ਮਾਰੂ

| ਪੰਨਾ | ਤੁਕ | ਸ਼ਬਦ | |
|---|---|---|---|
| ੧੧੦੪ | ੩ | ੫ | ਏਕ, ਅਨੇਕ ਹੋਇ ਰਹਿਓ ਸਗਲ ਮਹਿ;<br>ਅਬ ਕੈਸੇ ਭਰਮਾਵਹੁ ॥ |
| | ੪ | ੫ | [1]ਸੋਧਉ ਮੁਕਤਿ ਕਹਾ ਦੇਉ ਕੈਸੀ;<br>ਕਰਿ ਪ੍ਰਸਾਦੁ ਮੋਹਿ ਪਾਈ ਹੈ ॥ |
| | ੬ | ੬ | ਕਾਹੇ ਕੀਜਤੁ ਹੈ; ਮਨਿ ਭਾਵਨੁ ॥ |
| | ੮ | ੬ | ਦੇਹੀ ਗਾਵਾ, ਜੀਉ ਧਰ [2]'ਮਹਤਉ';<br>ਬਸਹਿ ਪੰਚ [3]ਕਿਰਸਾਨਾ ॥ ( 'ਮਹਤਉ' ਪੋਲਾ ਬੋਲੇ ) |
| | ੯ | ੭ | ਨੈਨੂ ਨਕਟੂ ਸ੍ਰਵਨੂ ਰਸਪਤਿ;<br>ਇੰਦ੍ਰੀ ਕਹਿਆ ਨ ਮਾਨਾ ॥ |
| | ੧੦ | ੭ | ਘਰੀ ਘਰੀ ਕਾ ਲੇਖਾ ਮਾਗੈ;<br>[4]ਕਾਇਥੁ [5]ਚੇਤੂ ਨਾਉ ॥ |
| | ੧੧ | ੭ | [6]ਪੰਚ ਕ੍ਰਿਸਾਨ ਵਾ ਭਾਗਿ ਗਏ;<br>ਲੈ ਬਾਧਿਓ ਜੀਉ, [7]ਦਰਬਾਰੀ ॥ |
| | ੧੪ | ੮ | ਬਿਨੁ ਭੈ, ਅਨਭਉ ਹੋਇ; [8]ਵਣਾ [9]ਹੰਬੈ ॥<br>( 'ਵਣਾਂ' ਉਚਾਰੋ ) |
| | | | ਕਬੀਰ ਕਾ ਸਬਦੁ ਰਾਗੁ ਮਾਰੂ ਬਾਣੀ ਨਾਮ ਦੇਉ ਜੀ ਕੀ |
| ੧੧੦੫ | ੮ | ੧ | ਚਾਰਿ ਮੁਕਤਿ ਚਾਰੈ ਸਿਧਿ ਮਿਲਿ ਕੈ;<br>ਦੂਲਹ, ਪ੍ਰਭ ਕੀ ਸਰਨਿ ਪਰਿਓ ॥ |
| | ੯ | ੧ | ਰਾਜਾ ਰਾਮ ਜਪਤ; ਕੋ ਕੋ ਨ ਤਰਿਓ ॥ |

---

੧ ਖੋਜਦੇ ਹੈਂ। ੨ ਪਟਵਾਰੀ। ੩ ਕਾਮ ਕ੍ਰੋਧ ਆਦਿ। ੪ ਮੁਣਸ਼ੀ। ੫ ਚਿਤ੍ਰ ਗੁਪਤ ਨਾਮ ਵਾਲੇ। ੬ ਕਾਮਾਦਿਕ। ੭ ਧਰਮ ਰਾਜਾ ਨੇ। ੮ ਬਣਦਾ। ੯ ਹੈ।

# ਰਾਗੁ ਮਾਰੂ

| ਪੰਨਾ | ਤੁਕ | ਸ਼ਬਦ | |
|---|---|---|---|
| ੧੧੦੫ | ੧੧ | ੧ | ਨਿਰਭਉ ਭਏ, ਰਾਮ ਬਲ ਗਰਜਿਤ;<br>ਜਨਮ ਮਰਨ ਸੰਤਾਪ ਹਿਰਿਓ ॥ |
| | ੧੬ | ੧ | ਸੁਆਨ ਸੂਕਰ [1]ਬਾਇਸ ਜਿਵੈ;<br>ਭਟਕਤੁ ਚਾਲਿਓ ਊਠਿ ॥ |
| | ੧੭ | ੧ | ਮਨਸਾ ਬਾਚਾ [2]ਕਰਮਨਾ; ਮੈ ਦੇਖੇ ਦੋਜਕ ਜਾਤ ॥<br>ਕਾਮੀ ਕ੍ਰੋਧੀ ਚਾਤੁਰੀ; ਬਾਜੀਗਰ ਬੇ ਕਾਮ ॥ |
| ੧੧੦੬ | ੨ | ੨ | [3]ਚੰਦ ਸਤ ਭੇਦਿਆ, [4]ਨਾਦ ਸਤ ਪੂਰਿਆ;<br>[5]ਸੂਰ ਸਤ ਖੋੜਸਾ ਦਤੁ ਕੀਆ ॥ |
| | | | ਰਾਗੁ ਮਾਰੂ ਬਾਣੀ ਰਵਿਦਾਸ ਜੀਉ ਕੀ |
| | ੧੨ | ੧ | ਗਰੀਬ ਨਿਵਾਜੁ ਗੁਸਈਆ ਮੇਰਾ;<br>ਮਾਥੈ ਛਤ੍ਰੁ ਧਰੈ ॥ |
| | ੧੫ | ੨ | ਸੁਖ ਸਾਗਰ ਸੁਰਿਤਰੁ ਚਿੰਤਾਮਨਿ;<br>ਕਾਮ ਧੇਨ ਬਸਿ ਜਾ-ਕੇ ਰੇ ॥ |

---

੧ ਕਾਂ। ੨ ਮਨ ਬਾਣੀ ਸਰੀਰ ਕਰਕੇ ਜੋ ਵਡੇ ਕਹੌਂਦੇ ਹਨ।

੩ ਚੰਦ੍ਰਮਾਂ ਦੀ ਸੁਰ ਦੁਆਰਾ ਭੇਦਿਆ=ਉਤਾਰਿਆ=ਚੰਦ੍ਰਮਾਂ ਦੀ ਨਿਆਈ ਸ਼ਾਂਤ ਸਰੂਪ ਸੰਗਤ ਵਿਚ ਮਨ ਨੂੰ ਭੇਦਿਆ ਬਿੰਨਿਆਂ। ੪ ਸੁਖਮਨਾਂ=ਸਤ ਸੁਰਾਂ ਦੇ ਵਿਚ ਨਾਦ=ਸ਼ਬਦ ਓਅੰਕਾਰ ਨੂੰ ਪੂਰਿਆ ਠਹਰਾਇਆ। ੫ ਸੂਰਜ ਦੀ ਸੁਰ ਦੁਆਰਾ ੧੬ ਮਾਤ੍ਰਾਂ ਨਾਲ ਦਤੁ=ਦੇਣਾਂ ਕੀਤਾ ਦਸਮੇਂ ਦੁਆਰ ਵਿਚ ਸ੍ਵਾਸਾ ਦਾ ਤਮੋਂ ਗੁਣੀ ਕੁਸੰਗਤ ਵਿਚੋਂ ਪੰਜ ਗਿਆਨ ਇੰਦ੍ਰੇ ਪੰਜ ਕਰਮ ਇੰਦ੍ਰੇ ਪੰਜ ਪ੍ਰਾਣ ਤੇ ਮਨ ਏਨਾਂ ਨੂੰ ਦਮਨ=ਰੋਕਣਾ ਕੀਤਾ, ਵਾ ਗੁਰਾਂ ਦੇ ਸ਼ਬਦ ਨੂੰ ਸਤ ਸੰਗਤਿ ਵਿਚ ਪੂਰਿਆ=ਵਸਾਇਆ।

# ਰਾਗੁ ਮਾਰੂ

| ਪੰਨਾ | ਤੁਕ | ਸ਼ਬਦ | |
|---|---|---|---|
| ੧੧੦੬ | ੧੫ | ੨ | ਚਾਰਿ ਪਦਾਰਥ ਅਸਟ ਮਹਾ ਸਿਧਿ;<br>ਨਵ ਨਿਧਿ ਕਰ ਤਲ ਤਾ-ਕੈ ॥ |
| | ੧੭ | ੨ | [1]ਨਾਨਾ ਖਿਆਨ ਪੁਰਾਨ ਬੇਦ [2]ਬਿਧਿ;<br>[3]ਚਉਤੀਸ ਅਛਰ ਮਾਹੀ ॥ |

# ਰਾਗੁ ਤੁਖਾਰੀ

ਤੁਖਾਰੀ ਛੰਤ ਮਹਲਾ ੧ ਬਾਰਹ ਮਾਹਾ

| ਪੰਨਾ | ਤੁਕ | ਸ਼ਬਦ | |
|---|---|---|---|
| ੧੧੦੭ | ੪ | ੧ | ਰਚਨਾ ਰਾਚਿ ਰਹੇ ਨਿਰੰਕਾਰੀ;<br>ਪ੍ਰਭ ਮਨਿ [4]ਕਰਮ ਸੁਕਰਮਾ ॥ |
| | ੬ | ੧ | ਸਾ ਧਨ ਸਭਿ ਰਸ [5]ਚੋਲੈ; [6]ਅੰਕਿ ਸਮਾਣੀਆ ॥ |
| | ੧੩ | ੧ | 'ਉਨਵਿ' ਘਨ ਛਾਏ; ਬਰਸੁ ਸੁਭਾਏ ॥<br>( ਉਨੱਵ ਨਹੀ ਕਰਨਾ ) |
| ੧੧੦੮ | ੮ | ੭ | ਨਿਮਾਣੀ ਨਿਤਾਣੀ ਹਰਿ ਬਿਨੁ;<br>ਕਿਉ ਪਾਵੈ 'ਸੁਖ' ਮਹਲੀ ॥ |
| | ੧੦ | ੮ | ਅਗਨਿ ਰਸੁ ਸੋਖੈ ਮਰੀਐ ਧੋਖੈ;<br>ਭੀ ਸੋ ਕਿਰਤੁ ਨ ਹਾਰੈ ॥ |

---

੧ ਅਨੇਕ ਤਰਾਂ ਦੇ ਖਯਾਨ ਪ੍ਰਸੰਗ=ਭਾਵ ਮਹਾਂ ਭਾਰਥ।
੨ ਸਿਮ੍ਰਤੀਆਂ, ਸਾਰੇ ਚੌਤੀ ਅਖਰਾਂ ਵਿਚ ਹੀ ਹੈ ਸਾਂਝੀ ਸਤਰ ਮਿਲਾਕੇ ੫੨ ਅੱਖਰ ਬਣੌਂਦੇ ਹਨ। ੩. ੩੪ ਅਖਰ ਸ਼ੁੱਧ ਹਨ ਅੜਾੜੇ ਤੋਂ ਬਗੈਰ, ਬਾਕੀ ਦੇ। ੪ ਸਾੜੇ ਸਮਾਨ ਕਰਮਾਂ ਨੂੰ ਪ੍ਰਮੇਸ਼ਰ ਸ੍ਰੇਸ਼ਟ ਕਰਮ ਮੰਨਦਾ ਹੈ। ੫ ਬੁਧ ਰੂਪੀ ਚੋਲੇ ਵਿਚ।
੬ ਪ੍ਰੇਮ ਵਿਚ।

# ਰਾਗੁ ਤੁਖਾਰੀ

| ਪੰਨਾ | ਤੁਕ | ਸ਼ਬਦ | |
|---|---|---|---|
| ੧੧੦੮ | ੧੧ | ੮ | [1]ਰਥੁ ਫਿਰੈ [2]ਛਾਇਆ ਧਨ 'ਤਾਕੈ', [3]ਟੀਡੁ [4]ਲਵੈ ਮੰਝਿ [5]ਬਾਰੇ ॥ (ਤੱਕੈ ਬੋਲੋ) |
| | ੧੬ | ੧੦ | ਜਲ ਥਲ ਨੀਰਿ ਭਰੇ, ਬਰਸ ਰੁਤੇ ਰੰਗੁ ਮਾਣੀ ॥ |
| | ੧੭ | ੧੦ | ਪ੍ਰਿਉ ਪ੍ਰਿਉ ਚਵੈ ਬਬੀਹਾ ਬੋਲੇ; ਭੁਇਅੰਗਮ ਫਿਰਹਿ ਡਸੰਤੇ ॥ |
| | ੧੯ | ੧੧ | ਅਸੁਨਿ ਆਉ ਪਿਰਾ; ਸਾ ਧਨ ਝੂਰਿ ਮੁਈ ॥ ਝੂਠਿ ਵਿਗੁਤੀ ਤਾ ਪਿਰ ਮੁਤੀ; [6]ਕੁਕਹ [7]ਕਾਹ ਸਿ [8]ਫੁਲੇ ॥ |
| ੧੧੦੯ | ੫ | ੧੨ | ਨਾਨਕ ਮਿਲਹੁ ਕਪਟ ਦਰ ਖੋਲਹੁ; ਏਕ ਘੜੀ ਖਟੁ ਮਾਸਾ ॥ |
| | ੭ | ੧੩ | ਗੀਤ ਨਾਦ 'ਕਵਿਤ' ਕਵੇ ਸੁਣਿ; ਰਾਮ ਨਾਮਿ ਦੁਖੁ ਭਾਗੈ ॥ (ਕਵਿੱਤ ਨ ਬੋਲੋ) |
| | ੯ | ੧੪ | ਆਵਤ ਕੀ ਨਾਹੀ; ਮਨਿ ਤਨਿ ਵਸਹਿ ਮੁਖੇ ॥ |
| | ੧੪ | ੧੪ | ਨਾਨਕ ਮਾਘਿ ਮਹਾ ਰਸੁ ਹਰਿ ਜਪਿ; ਅਠਸਠਿ ਤੀਰਥ ਨਾਤਾ ॥ |
| | ੧੪ | ੧੬ | ਫਲਗੁਨਿ ਮਨਿ ਰਹਸੀ; ਪ੍ਰੇਮੁ ਸੁਭਾਇਆ ॥ |
| | ੧੭ | ੧੭ | [9]ਬੇ ਦਸ ਮਾਹ; ਰੁਤੀ ਥਿਤੀ, ਵਾਰ ਭਲੇ ॥ [10]ਘੜੀ ਮੂਰਤ ਪਲ ਸਾਚੇ; ਆਏ ਸਹਜਿ ਮਿਲੇ ॥ |

੧ ਅਗਿਆਨ ਰਥ। ੨ ਸ਼ਾਂਤ ਰੂਪੀ ਛਾਂ। ੩ ਬਿੰਡੇ ਸੰਕਲਪ ਵਿਕਲਪ ਰੂਪੀ। ੪ ਬੋਲਦੇ ਹਨ। ੫ ਸੰਸਾਰ ਰੂਪੀ ਉਜਾੜ ਵਿਚ। ੬ ਪਿਲਛੀ, ਕੇਸ। ੭ ਕਾਹੀ ,ਦਾਹੜਾ। ੮ ਚਿਟੇ ਹੋ ਰਹੇ ਹਨ। ੯ ਬੇ=ਦੋ, ਦਸ, ਭਾਵ ਬਾਰਾਂ ਮਹੀਨੇ। ੧੦ ਦੋ ਘੜੀਆਂ।

# ਰਾਗੁ ਮਲਾਰ

| ਪੰਨਾ | ਤੁਕ | ਸ਼ਬਦ | |
|---|---|---|---|
| ੧੨੭੭ | ੯ | ੨ | ਹਰਿ ਨਾਵੈ ਨੋ ਸਭ ਕੋ ਪਰਤਾਪਦਾ; ਵਿਣੁ ਭਾਗਾਂ ਪਾਇਆ ਨ ਜਾਇ ॥ |
| | ੧੫ | ੩ | ਮਨਮੁਖ ਕਾ; ਇਹੁ ਬਾਦਿ ਆਚਾਰੁ ॥ |
| | | | ਰਾਗੁ ਮਲਾਰ ਛੰਤ ਮਹਲਾ ੫ |
| ੧੨੭੮ | ੯ | ੧ | ਸੰਤ ਸੰਗੇ ਭਜੁ ਨਿਸੰਗੇ; [1]ਰਉਂ ਸਦਾ ਅੰਤਰਜਾਮੀਆ ॥ |
| | ੧੮ | ੧ | ਵਾਰ ਮਲਾਰ ਕੀ ਮਹਲਾ ੧, ਰਾਣੇ ਕੈਲਾਸ ਤਥਾ ਮਾਲਦੇ ਕੀ ਧੁਨਿ ॥ |
| ੧੨੭੯ | ੧ | ੧ | ਸਭ ਦਿਸੈ ਹਰੀਆਵਲੀ; [2]ਸਰ ਭਰੇ ਸੁਭਰ [3]ਤਾਲ ॥ |
| | ੮ | ੧ | ਤੀਰਥ ਧਰਮ ਵੀਚਾਰ; ਨਾਵਣ ਪੁਰਬਾਣਿਆ ॥ |
| | | | ਤੁਧੁ ਸਰਿ ਅਵਰੁ ਨ ਕੋਇ; ਕਿ ਆਖਿ ਵਖਾਣਿਆ ॥ |
| | ੧੬ | ੩ | ਵੈਦਾ, ਵੈਦੁ ਸੁਵੈਦੁ ਤੂ; ਪਹਿਲਾਂ ਰੋਗੁ ਪਛਾਣੁ ॥ |
| | ੧੮ | ੩ | ਦਸ ਅਵਤਾਰੀ; ਰਾਮੁ ਰਾਜਾ ਆਇਆ ॥ |
| ੧੨੮੦ | ੩ | ੪ | ਸਾਵਣੁ ਆਇਆ ਹੇ ਸਖੀ; ਜਲਹਰੁ ਬਰਸਨਹਾਰੁ ॥ |
| | ੬ | ੪ | ਹੁਕਮੀ ਲਿਖੈ, ਸਿਰਿ ਲੇਖੁ; ਵਿਣੁ ਕਲਮ, [4]ਮਸਵਾਣੀਐ ॥ |
| | | | ਨਾਨਕ ਸਚਾ ਸਬਦੁ ਸਲਾਹਿ; ਸਚੁ ਪਛਾਣੀਐ ॥ |
| | ੮ | ੫ | [5]ਊਨਵਿ ਊਨਵਿ ਆਇਆ; ਅਵਰਿ ਕਰੇਂਦਾ [6]ਵੰਨ ॥ |

---

੧ ਉਚਾਰੋ। ੨ ਕੱਚੇ, ਮੱਧਮ ਅਧਿਕਾਰੀ। ੩ ਪੱਕੇ, ਉਤਮ ਅਧਿਕਾਰੀ। ੪ ਦਵਾਤ। ੫ ਝੁਕ ਝੁਕ ਕੇ। ੬ ਰੰਗ।

# ਰਾਗੁ ਮਲਾਰ

| ਪੰਨਾ | ਤੁਕ | ਸ਼ਬਦ | |
|---|---|---|---|
| ੧੨੮੦ | ੧੨ | ੫ | ਪਰਵਿਰਤਿ ਨਿਰਵਿਰਤਿ [1]ਹਾਠਾ ਦੋਵੈ; |
| | | | ਵਿਚਿ ਧਰਮੁ ਫਿਰੈ [2]ਰੈਬਾਰਿਆ ॥ |
| | ੧੮ | ੬ | ਨਾਨਕ ਨਦਰੀ ਬਾਹਰੀ; |
| | | | ਸਭ ਕਰਣ ਪਲਾਹ ਕਰੇਇ ॥ |
| ੧੨੮੨ | ੬ | ੯ | ਨਾਨਕ ਹੁਕਮਿ ਮੰਨਿਐ ਤਿਖ ਉਤਰੈ; |
| | | | ਚੜੈ [3]'ਚਵਗਲਿ' [4]ਵੰਨੁ ॥ (ਚਵਗੱਲ ਪੜ੍ਹੋ) |
| | ੧੧ | ੯ | ਜਲਾ [5]ਬਿੰਬੁ [6]ਅਸਰਾਲੁ; ਤਿਨੈ ਵਰਤਾਇਆ ॥ |
| | | | ਨੀਲੁ ਅਨੀਲੁ ਅਗੰਮੁ; ਸਰਜੀਤੁ ਸਬਾਇਆ ॥ |
| ੧੨੮੩ | ੧੫ | ੧੨ | ਖੰਡ ਪਤਾਲ ਅਸੰਖ; ਮੈ ਗਣਤ ਨ ਹੋਈ ॥ |
| | ੧੭ | ੧੨ | ਵਿਣੁ ਨਾਵੈ [7]ਬਾਜਾਰੀਆ; [8]ਭੀਹਾਵਲਿ ਹੋਈ ॥ |
| ੧੨੮੫ | ੭ | ੧੬ | ਹਥੀ ਸਿਰ ਖੋਹਾਇਨ; [9]ਭਦੁ ਕਰਾਇਆ ॥ |
| | | | ੨. ਖੋਹਾਇ; ਨ ਭਦੁ ਕਰਾਇਆ ॥ |
| | ੮ | ੧੬ | ਮਨਿ ਜੂਠੈ ਵੇ-ਜਾਤਿ; ਜੂਠਾ ਖਾਇਆ ॥ |
| | ੧੫ | ੧੭ | ਹਰਿ ਭਗਤੀ ਅਸਨੇਹਿ; ਗੁਰਮੁਖਿ [10]ਘੀਜਈ ॥ |
| ੧੨੮੬ | ੭ | ੧੯ | ਮੈ [11]ਮਹਦੂਦੁ ਲਿਖਾਇਆ; ਖਸਮੈ ਕੈ ਦਰਿ ਜਾਇ ॥ |
| | ੧੦ | ੧੯ | ਖਸਮ; 'ਮਿਟੀ' ਫਿਰਿ ਭਾਨੀ ॥ (ਮਿੱਟੀ ਪੜ੍ਹੋ) |
| | ੧੧ | ੧੯ | ਸਕਤਾ ਸੀਹੁ ਮਾਰੇ ਸੈ [12]ਮਿਰਿਆ; |
| | | | ਸਭ ਪਿਛੈ ਪੈਖਾਇ ॥ |

---

੧ ਤਰਫਾਂ। ੨ ਵਿਚੋਲਗੀ। ੩ ਚੋਗੁਣਾਂ ਭਾਵ ਤੁਰੀਆ, ਚਾਰ ਉਂਗਲ ਭਾਵ ਚਉਥਾ। ੪ ਰੰਗ। ੫ ਪਾਣੀ। ੬ ਭੈਦਾਇਕ। ੭ ਮਸਖਰਾ। ੮ ਭੈਦਾਇਕ। ੯ ਹੱਥਾਂ ਨਾਲ ਸਿਰ ਖੋਹਣ ਰੂਪੀ ਮੁੰਡਣਾਂ ਕਰਦੇ ਹਨ। ੧੦ ਲੈਂਦੇ ਹਨ। ੧੧ ਮਾਫੀ ਦਾ ਪਟਾ, ਨਾਮ। ੧੨ ਮਿਰਗਾਂ।

# ਰਾਗੁ ਮਲਾਰ

| ਪੰਨਾ | ਤੁਕ | ਸ਼ਬਦ | |
|---|---|---|---|
| ੧੨੯੬ | ੧੨ | ੧੯ | ਅਕ ਜਿਉ ਪ੍ਰੀਤਿ ਕਰੇ ਅਕ ਤਿਡਾ; ਅਕ ਡਾਲੀ ਬਹਿ ਖਾਇ ॥ |
| ੧੨੯੭ | ੨ | ੨੦ | ਭੁਲਿਆ ਚੁਕਿ ਗਇਆ; ਤਪ [1]ਤਾਲੁ ॥ |
| | ੫ | ੨੦ | ਕਿਥਹੁ ਆਇਆ ਕਹ ਗਇਆ; ਕਿਹੁ ਨ ਸੀਓ ਕਿਹੁ ਸੀ ॥ |
| | | | ਮਨਿਮੁਖਿ ਗਲਾ [2]ਗੋਈਆ; ਕੀਤਾ ਚਾਉ ਰਲੀ ॥ |
| | | | ਨਾਨਕ ਸਚੇ ਨਾਮ ਬਿਨੁ; [3]ਸਿਰ ਖੁਰ ਪਤਿ ਪਾਟੀ ॥ |
| | ੧੯ | ੨੧ | ਇਕਨ੍ਹਾ ਗਲੀਂ ਜੰਜੀਰ; [4]ਬੰਦਿ ਰਬਾਣੀਐ ॥ |
| ੧੨੯੯ | ੨ | ੨੧ | ਨਿੰਦਕ ਲਾਇਤਬਾਰ; ਮਿਲੇ ਹੜ੍ਹ [5]ਵਾਣੀਐ ॥ ੨. ਹੜ੍ਹਵਾਣੀਐ ॥ |
| | ੩ | ੨੨ | ਅੰਧੇ ਕਾ ਨਾਉ ਪਾਰਖੂ; ਏਵੈ ਕਰੇ [6]ਗੁਆਉ ॥ |
| | ੬ | ੨੨ | ਪਹਿਲੋਦੇ ਜੜ ਅੰਦਰਿ ਜੰਮੈ; ਤਾ ਉਪਰਿ ਹੋਵੈ ਛਾਂਉ ॥ |
| | ੭ | ੨੨ | ਰਾਜੇ ਸੀਹ; [7]'ਮੁਕਦਮ' ਕੁਤੇ ॥ (ਮੁਕੱਦਮ ਬੋਲੋ) ਚਾਕਰ [8]ਨਹਦਾ; ਪਾਇਨਿ੍ ਘਾਉ ॥ ( ਨਹਦਾ, ਨਹਿਦਾ ਪਾਠ ਨਹੀ ਕਰਨਾ ) |
| | ੧੦ | ੨੨ | ਭੈ ਤੇ ਭੈਜਲੁ ਲੰਘੀਐ; ਗੁਰਮਤੀ ਵੀਚਾਰੁ ॥ ( ਭੈਜਲੁ ਇਕੱਠਾ ਬੋਲੋ ) |

---

੧ ਸ਼ੀਘਰ ਜਾਂ ਤੱਤਾ ਘਰ, ਨਰਕ, ਗਰਭ। ੨ ਕਥੀਆਂ। ੩ ਸਿਰ ਤੋਂ ਲਾਕੇ ਖੁਰ=ਪੈਰਾਂ ਤੱਕ। ੪ ਰੱਬ ਦੇ ਬੰਦੀ ਖਾਨੇ ਵਿਚ ਜਾਂ ਬਾਦਰਾਂ ਵਾਲੀ ਬਾਣ ਜਾਂ ਰੱਬ ਦੇ ਬੰਦੇ ਦੂਤ। ੫ ਹੜ ਦੇ ਪਾਣੀ ਵਿਚ ਜਾਂ ਕਾਠ ਦੀ ਬੇੜੀ। ੬ ਕਥਨ ਕਰਦੇ ਹਨ ਏਸ ਪ੍ਰਕਾਰ ਦੇ ਜਾਂ ਗੁਵੈਣਾ ਕਰਦੇ ਹਨ। ੭ ਮੁਨਸ਼ੀ, ਅਹਿਲਕਾਰ। ੮ ਨਹੁੰਦਰਾਂ।

# ਰਾਗੁ ਮਲਾਰ

| ਪੰਨਾ | ਤੁਕ | ਸ਼ਬਦ | |
|---|---|---|---|
| ੧੨੮੮ | ੧੩ | ੨੩ | ਲਬੇ ਮਾਲੈ [1]ਘੁਲਿ ਮਿਲਿ ਮਿਚਲਿ;<br>ਊਘੈ [2]ਸਉੜਿ ਪਲੰਘੁ ॥<br>ਭੰਉਕੈ ਕੋਪੁ ਖੁਆਰੁ ਹੋਇ; [3]ਫਕੜੁ ਪਿਟੈ ਅੰਧੁ ॥ |
| | ੧੫ | ੨੩ | ਏਨ੍ਾ ਠਗਨਿ ਠਗ ਸੇ; ਜਿ ਗੁਰ ਕੀ ਪੈਰੀ ਪਾਹਿ ॥ |
| ੧੨੮੯ | ੨ | ੨੪ | ਇਕਿ ਦੇ ਖਾਹਿ ਨਿਖੁਟੈ ਨਾਹੀ;<br>ਇਕਿ ਸਦਾ ਫਿਰਹਿ ਫਕੀਰ ॥ |
| | ੬ | ੨੪ | ਅਜਰੁ ਜਰੈ; ਤ [4]ਨਉ ਕੁਲ ਬੰਧੁ ॥ |
| | ੭ | ੨੪ | [5]ਹੋਂਦਾ [6]ਫੜੀਅਗੁ; ਨਾਨਕ ਜਾਣੁ ॥<br>ਨਾ ਹਉ ਨਾ ਮੈ; ਜੂਨੀ ਪਾਣੁ ॥ |
| | ੧੨ | ੨੫ | ਜੀਉ ਪਾਇ ਮਾਸੁ [7]ਮੁਹਿ ਮਿਲਿਆ;<br>ਹਡੁ ਚੰਮੁ ਤਨੁ ਮਾਸੁ ॥ |
| | ੧੮ | ੨੫ | ਅੰਧਾ ਸੋਇ ਜਿ ਅੰਧੁ ਕਮਾਵੈ;<br>ਤਿਸੁ ਰਿਦੈ [8]ਸਿ ਲੋਚਨ ਨਾਹੀ ॥<br>ਮਾਤ ਪਿਤਾ ਕੀ ਰਕਤੁ [9]ਨਿਪੰਨੇ;<br>ਮਛੀ ਮਾਸੁ ਨ ਖਾਂਹੀ ॥ |
| | ੧੮ | ੨੫ | ਇਸਤ੍ਰੀ ਪੁਰਖੈ ਜਾਂ [10]ਨਿਸਿ ਮੇਲਾ;<br>ਓਥੈ [11]ਮੰਧੁ ਕਮਾਹੀ ॥ |

---

੧ ਮਿਲਣਾਂ। ੨ ਵਿਛਾਈ। ੩ ਖਰਾਬੀਆਂ।
੪ ਨੌ ਗੋਲਕਾਂ। ੫ ਹੰਕਾਰ ਵਾਲਾ। ੬ ਫੜਿਆ ਜਾਵੇਗਾ।
੭ ਮੂੰਹ ਅੱਗੇ ਮਾਸ ਦਾ ਪੜਦਾ। ੮ ਸ੍ਰੇਸ਼ਟ ਲੋਚਨ ਗਿਆਨ ਦੇ।
੯ ਉਤਪੰਨ ਹੋਇ। ੧੦ ਰਾਤ। ੧੧ ਮਾਸ।

# ਰਾਗੁ ਮਲਾਰ

| ਪੰਨਾ | ਤੁਕ | ਸ਼ਬਦ | |
|---|---|---|---|
| ੧੨੯੦ | ੮ | ੨੫ | [੧]ਤੋਇਅਹੁ ਅੰਨੁ ਕਮਾਦੁ ਕਪਾਹਾ;<br>ਤੋਇਅਹੁ ਤ੍ਰਿਭਵਣੁ [੨]ਗੰਨਾ ॥<br>ਤੋਆ ਆਖੈ ਹਉ ਬਹੁ ਬਿਧਿ ਹਛਾ;<br>ਤੋਐ ਬਹੁਤੁ ਬਿਕਾਰਾ ॥ |
| | ੧੪ | ੨੬ | ਨਾਨਕ ਮਾਇਆ ਕਰਮ ਬਿਰਖੁ;<br>ਫਲ [੩]ਅੰਮ੍ਰਿਤ ਫਲ [੪]ਵਿਸੁ ॥ |
| | ੧੯ | ੨੬ | ਅਗ.ਨਿ ਭਖੈ [੫]ਭੜ [੬]ਹਾੜ; ਅਨ-ਦਿਨੁ ਭਖਸੀ ॥ |
| ੧੨੯੧ | ੧ | ੨੭ | ਪੰਚ ਸਬਦ ਧੁਨਿਕਾਰ ਧੁਨਿ;<br>ਤਹ ਬਾਜੈ ਸਬਦੁ ਨੀਸਾਣੁ ॥ |
| | ੫ | ੨੭ | [੭]ਚਿਲਿਮਿਲਿ [੮]ਬਿਸੀਆਰ; ਦੁਨੀਆ [੯]ਫਾਨੀ ॥<br>[੧੦]ਕਾਲੂਬਿ ਅਕਲ; ਮਨ ਗੋਰ ਨ ਮਾਨੀ ॥<br>੨. ਕਾਲੂ ਬਿਅਕਲ ॥<br>[੧੧]ਮਨ [੧੨]ਕਮੀਨ [੧੩]'ਕਮਤਰੀਨ';<br>ਤੂ ਦਰੀਆਉ ਖੁਦਾਇਆ ॥<br>[੧੪]ਪੂਰਾਬ ਖਾਮ ਕੂਜੈ; ਹਿਕਮਤਿ ਖੁਦਾਇਆ ॥ |

---

੧ ਪਾਣੀ ਤੋਂ। ੨ ਗਿਣੀ ਦੇ, ਵਿਚਾਰੀਦੇ ਹਨ। ੩ ਸੁਖ। ੪ ਦੁਖ। ੫ ਭੱਠ ਦੇ। ੬ ਸਦਰਸ਼। ੭ ਚਮਤਕਾਰ। ੮ ਵੱਡਾ। ੯ ਫਨਾਹ,ਨਾਸਵੰਤ। ੧੦ ਕਾਲੂਬ=ਸਰੀਰ ਭਾਵ ਦਿਲ ਨੇ ਅਕਲ ਦੁਆਰਾ ਮਨ ਮੇਂ ਵਾ ਕਾਲੂ=ਕਿਹਾਹੈ ਬੇ ਅਕਲਾਂ ਨੇ ਇਹ ਜਗਤ ਸਚਾ ਹੈ ਵਾ ਕੋਠੜੀ ਦਿਲ ਵਾ ਜੋ ਕਾਲੂ=ਕਿਹਾ ਹੈ ਮਹਾਂ ਪੁਰਖਾਂ ਨੇ ਮੂਰਖਾਂ ਨੇ ਮਨ ਵਿਚ ਨਹੀ ਮੰਨਿਆਂ। ੧੧ ਮੈਂ। ੧੨ ਛੋਟਾ। ੧੩ ਛੋਟੇ ਤੋਂ ਛੋਟਾ। ੧੪ ਪੂਰ ਆਬ=ਸੁਆਸਾਂ ਰੂਪੀ ਪਾਣੀ ਨਾਲ ਕੂਜੈ=ਸਰੀਰ ਰੂਪੀ ਕੂਜਾ ਭਰਕੇ ਖਾਮ=ਢਕਿਆ ਹੋਇਆ ਹੈ।

# ਰਾਗੁ ਮਲਾਰ

| ਪੰਨਾ | ਤੁਕ | ਸ਼ਬਦ | |
|---|---|---|---|
| ੧੨੯੧ | ੫ | ੨੭ | ਮਨ [੧]ਤੁਆਨਾ; ਤੂ ਕੁਦਰਤੀ ਆਇਆ ॥ [੨]ਸਗ ਨਾਨਕ ਦੀਬਾਨ ਮਸਤਾਨਾ; ਨਿਤ ਚੜੈ ਸਵਾਇਆ ॥ [੩]ਆਤਸ ਦੁਨੀਆ; [੪]ਖੁਨਕ ਨਾਮੁ ਖੁਦਾਇਆ ॥ |

ਰਾਗੁ ਮਲਾਰ ਬਾਣੀ ਭਗਤ ਨਾਮਦੇਵ ਜੀਉ ਕੀ

| ਪੰਨਾ | ਤੁਕ | ਸ਼ਬਦ | |
|---|---|---|---|
| ੧੨੯੨ | ੩ | ੧ | ਜਾਂ-ਚੈ ਘਰਿ ਦਿਗ [੫]ਦਿਸੈ [੬]ਸਰਾਇਚਾ; ਬੈਕੁੰਠ ਭਵਨ [੭]ਚਿਤ੍ਰ ਸਾਲਾ; ਸਪਤ ਲੋਕ ਸਾਮਾਨਿ [੮]ਪੂਰੀਅਲੇ ॥ [੯]ਜਾਂ-ਚੈ ਘਰਿ; ਲਛਿਮੀ [੧੦]ਕੁਆਰੀ ॥ ਚੰਦੁ ਸੂਰਜੁ ਦੀਵੜੇ, [੧੧]ਕਉਤਕੁ ਕਾਲੁ [੧੨]ਬਪੁੜਾ; ਕੋਟਵਾਲੁ ਸੁ [੧੩]ਕਰਾ ਸਿਰੀ ॥ ੨. ਸੁਕਰਾ ਸਿਰੀ ਜਾਂ-ਚੈ ਘਰਿ [੧੪]ਕੁਲਾਲੁ ਬ੍ਰਹਮਾ, ਚਤੁਰ ਮੁਖੁ [੧੫]ਡਾਂਵੜਾ; ਜਿਨਿ [੧੬]ਬਿਸ੍ਵ ਸੰਸਾਰੁ ਰਾਚੀ-ਲੇ॥ਜਾਂ ਕੈ ਘਰਿ [੧੭]ਈਸਰੁ [੧੮]ਬਾਵਲਾ; ਜਗਤ ਗੁਰੂ [੧੯]ਤਤ |

---

੧ ਦਾਹਵਾਨ, ਅਕਲਵਾਨ । ੨ ਕੂਕਰ । ੩ ਅੱਗ । ੪ ਠੰਢਾ । ੫ ਦਸੇ ਦਿਸਾਂ ਦਿਗ ਪਾਲ । ੬ ਕਨਾਤਾਂ । ੭ ਚਿਤ੍ਰਕਾਰੀ ਵਾਲਾ ਘਰ । ੮ ਪੂਰੀਆਂ ਹਨ । ੯ ਜਾਂ ਕੇ । ੧੦ ਕੁਮਾਰ ਅਵਸਥਾ ਚੜ੍ਹਦੀ ਜੁਆਨੀ ਵਾਲੀ ਪ੍ਰਮੇਸ਼ਰ ਸੰਗ ਹੋਣੇ ਤੇ ਭੀ ਕੁਆਰੀ ਹੈ । ੧੧ ਤਮਾਸ਼ ਬੀਨ । ੧੨ ਵਿਚਾਰਾ । ੧੩ ਸਿਰਾਂ ਤੋਂ ਸਿਰ ਬਸਿਰ ਟੈਕਸ ਲੈਣ ਵਾਲਾ [illegible] ਮਥੇ ਦਾ ਲੇਖ ਹੈ ਏਹ ਕੋਤਵਾਲ ਹੈ ਵਾ ਸ਼ੁਕਰ ਹੈ । ੧੪ ਕੁਮਿਆਰ । ੧੫ ਸਰੀਰਾਂ ਦੇ ਕੱਦਾਂ ਰੂਪੀ ਡੋਲਾਂ ਨੂੰ ਬਣੌਣ ਵਾਲਾ । ੧੬ ਸੰਪੂਰਨ, ਸਾਰਾ । ੧੭ ਸ਼ਿਵ ਜੀ । ੧੮ ਮਸਤਾਨਾਂ । ੧੯ ਸਾਰ ਰੂਪ ਸਿਧਾਂਤ ਖੈ=ਅਕਾਸ਼ ਵਤ ਜੋ ਬਿਆਪਕ ਹੈ ਹਰੀ ਸਰੀਖਾ ਗਿਆਨ ਸ਼ਿਵ ਜੀ ਭਾਖਦੇ ਹਨ ।

# ਰਾਗੁ ਮਲਾਰ

| ਪੰਨਾ | ਤੁਕ | ਸ਼ਬਦ |
| --- | --- | --- |
| ੧੨੯੨ | ੬ | ੧ |

ਸਾਰਖਾ; ਗਿਆਨੁ ਭਾਖੀ-ਲੇ ॥ ਪਾਪੁ ਪੁੰਨੁ ਜਾਂ-ਚੈ [1]ਡਾਂਗੀਆ ਦੁਆਰੈ; ਚਿਤ੍ਰ ਗੁਪਤੁ ਲੇਖੀਆ ॥ ਧਰਮ ਰਾਇ, [2]ਪਰੁਲੀ [3]ਪ੍ਰਤਿਹਾਰੁ ॥ ਜਾਂ-ਚੈ ਘਰਿ ਗਣ ਗੰਧਰਬ ਰਿਖੀ ਬਪੁੜੇ; ਢਾਢੀਆ ਗਾਵੰਤ [4]ਆਛੈ ॥ ਸਰਬ ਸਾਸਤ੍ਰ [5]ਬਹੁ-ਰੂਪੀਆ; [6]ਅਨਗਰੂਆ [7]ਆਖਾੜਾ; [8]ਮੰਡਲੀਕ ਬੋਲ ਬੋਲਹਿ [9]ਕਾਛੇ ॥ [10]ਅੰਡ [11]ਟੂਕ; ਜਾ-ਚੈ [12]ਭਸਮਤੀ ॥ ਜਾ-ਚੈ ਘਰਿ [13]ਕੂਰਮਾ [14]ਪਾਲੁ; [15]ਸਹਸ੍ਰ ਫਨੀ, [16]ਬਾਸਕੁ ਸੇਜਵਾਲੂਆ ॥ ਅਠਾਰਹ ਭਾਰ ਬਨਾਸਪਤੀ ਮਾਲਣੀ; ਛਿਨਵੈ ਕਰੋੜੀ ਮੇਘ ਮਾਲਾ ਪਾਣੀ [17]ਹਾਰੀਆ ॥ ਨਖ [18]ਪ੍ਰਸੇਵ; ਜਾ-ਚੈ ਸੁਰਸਰੀ ॥ ਸਪਤ ਸਮੁੰਦ, ਜਾਂ-ਚੈ [19]ਘੜ-ਥਲੀ ॥

ਜਾਂ-ਚੈ ਘਰਿ ਨਿਕਟ ਵਰਤੀ; ਅਰਜਨੁ ਧ੍ਰੂ ਪ੍ਰਹਲਾਦੁ<br>
ਅੰਬਰੀਕੁ ਨਾਰਦੁ [20]ਨੇਜੈ; ਸਿਧ ਬੁਧ ਗਣ<br>
ਗੰਧਰਬ, [21]ਬਾਨਵੈ [22]ਹੇਲਾ ॥

---

੧ ਚੋਬਦਾਰ। ੨ ਪ੍ਰਲੋ ਦੇ ਕਰਨ ਵਾਲਾ। ੩ ਦਾਸ, ਦਫਤਰੀ। ੪ ਸਜਦੇ ਹਨ. ੫ ਬਹੁਰੂਪੀਏ ਕਰਮ ਕਾਂਡ ਪ੍ਰਮਾਣੁ ਆਦਿ ਦਾ ਨਿਰਨਾਂ ਕਰਨ ਵਾਲੇ। ੬ ਅਨੁ ਨਿਰੰਤਰ ਗਰੂਆ=ਭਾਰੀ। ੭ ਸਭਾ ਵਾਲੀ ਜਗਾ। ੮ ਰਾਜੇ। ੯ ਸੁੰਦਰ। ੧੦ ਬ੍ਰਹਮੰਡ ਦਾ। ੧੧ ਟੁਕੜਾ ਭਾਰਥ ਵਰਸ਼। ੧੨ ਚੁੱਲਾ। ੧੩ ਕੱਛ ਅਵਤਾਰ। ੧੪ ਪਲੰਘ ੧੫ ਸ਼ੇਸ਼ਨਾਗ ਸੇਜਾ ਹੈ। ੧੬ ਬਾਸ਼ਕ ਨਾਗ ਸੇਜ ਹੁੰਦਾ ਹੈ। ੧੭ ਝਿਊਰੀਆਂ। ੧੮ ਮੁੜ੍ਹਕਾ। ੧੯ ਘੜਿਆਂ ਵਾਲਾ ਥਾਂ ਘੜੌਸਣੀ ੨੦ ਨੇਜਿਆਂ ਵਾਲੀ ਫੌਜ ਜਾਂ ਨੇਜਾ ਭਗਤ। ੨੧ ਲਵੇਂਜਾ ਬੀਰ। ੨੨ ਸ਼ਿਕਾਰੀ ਹੈ।

# ਰਾਗੁ ਮਲਾਰ

| ਪੰਨਾ | ਤੁਕ | ਸ਼ਬਦ | |
|---|---|---|---|
| ੧੨੯੨ | ੧੬ | ੨ | [1]ਆਲਾਵੰਤੀ ਇਹੁ [2]ਭ੍ਰਮੁ 'ਜੋ ਹੈ';<br>ਮੁਝ ਊਪਰ ਸਭ [3]ਕੋਪਿਲਾ ॥ ੨. ਜੋ ਹੈ ॥ |
| | ੧੭ | ੨ | ਮੂਏ ਹੂਏ ਜਉ ਮੁਕਤਿ ਦੇਹੁ-ਗੇ;<br>ਮੁਕਤਿ ਨ ਜਾਨੈ [4]ਕੋਇਲਾ ॥<br>ਏ ਪੰਡੀਆ ਮੋਕਉ [5]ਢੇਢ ਕਹਤ;<br>ਤੇਰੀ [6]ਪੈਜ [7]ਪਿਛੰਉਡੀ ਹੋਇਲਾ ॥ |
| | | | ਮਲਾਰ ਬਾਣੀ ਭਗਤ ਰਵਿਦਾਸ ਜੀ ਕੀ |
| ੧੨੯੩ | ੨ | ੧ | [8]ਨਾਗਰ ਜਨਾਂ; ਮੇਰੀ ਜਾਤਿ [9]ਬਿਖਿਆਤ ਚੰਮਾਰੰ ॥ |
| | ੩ | ੧ | ਸੁਰਸਰੀ ਸਲਲ [10]ਕ੍ਰਿਤ ਬਾਰੁਨੀ ਰੇ;<br>ਸੰਤ ਜਨ ਕਰਤ ਨਹੀ ਪਾਨੰ ॥<br>ਸੁਰਾ ਅਪਵਿਤ੍ਰ [11]ਨਤ ਅਵਰ ਜਲ ਰੇ;<br>ਸੁਰਸਰੀ ਮਿਲਤ ਨਹਿ ਹੋਇ [12]ਆਨੰ ॥ |
| | ੫ | ੧ | ਮੇਰੀ ਜਾਤਿ [13]ਕੁਟ [14]ਬਾਂਢਲਾ, [15]ਢੋਰ ਢੋਵੰਤਾ;<br>ਨਿਤਹਿ ਬਾਨਾਰਸੀ ਆਸ ਪਾਸਾ ॥ |

---

੧ ਆਲਾ=ਘਰ ਮੰਦਰ ਵਾਲੇ ਪੰਡੇ। ੨ ਭਰਮ ਕਰਕੇ ਤਾੜਦੇ ਹਨ। ੩ ਕ੍ਰੋਧ। ੪ ਕੋਈ ਭੀ। ੫ ਨੀਚ ਸੂਦਰ। ੬ ਵਡਿਆਈ ਪ੍ਰਤਗਿਆ। ੭ ਪਿਛੇ ਹੋ ਰਹੀ ਹੈ ਭਾਵ ਘਟ ਰਹੀ ਹੈ। ੮ ਗੁਜਰਾਤੀ ਬ੍ਰਹਮਣਾਂ ਦਾ ਨਾਮ ਹੈ ਜਾਂ ਕਾਂਸ਼ੀ ਦੇ ਜਨੋ। ੯ ਪਰਗਟ। ੧੦ ਕੀਤੀ ਹੋਈ ਸ਼ਰਾਬ। ੧੧ ਗੰਦਾ ਨਾਲਾ। ੧੨ ਹੋਰ। ੧੩ ਚੰਮ ਨੂੰ ਕੁਟਣ ਵਾਲੀ। ੧੪ ਵਢਣ ਵਾਲੀ। ੧੫ ਮੁਰਦਾਰ ਪਸੂਆਂ ਨੂੰ।

# ਰਾਗੁ ਮਲਾਰ

| ਪੰਨਾ | ਤੁਕ | ਸ਼ਬਦ | |
|---|---|---|---|
| ੧੨੯੩ | ੭ | ੨ | ਹਰਿ ਜਪਤ ਤੇਊ ਜਨਾਂ, [1]ਪਦਮ [2]ਕਵਲਾਸਪਤਿ; |
| | | | ਤਾਸ ਸਮ [3]ਤੁਲਿ ਨਹੀ ਆਨ ਕੋਊ ॥ |
| | ੮ | ੨ | ਜਾ ਕੈ ਭਾਗਵਤੁ ਲੇਖੀਐ, ਅਵਰੁ ਨਹੀ ਪੇਖੀਐ; |
| | | | ਤਾਸ ਕੀ ਜਾਤਿ, [4]ਆਛੋਪ ਛੀਪਾ ॥ |
| | | | [5]ਬਿਆਸ ਮਹਿ ਲੇਖੀਐ, ਸਨਕ ਮਹਿ ਪੇਖੀਐ; |
| | | | ਨਾਮ ਕੀ [6]ਨਾਮਨਾ, ਸਪਤ ਦੀਪਾ ॥ |
| | | | ਜਾ ਕੈ [7]ਈਦਿ [8]ਬਕਰੀਦਿ, ਕੁਲ ਗਊ ਰੇ [9]ਬਧੁ |
| | | | ਕਰਹਿ; ਮਾਨੀਅਹਿ [10]ਸੇਖ [11]ਸਹੀਦ ਪੀਰਾ ॥ |
| | | | ਜਾ ਕੈ [12]ਬਾਪ ਵੈਸੀ ਕਰੀ, [13]ਪੂਤ ਐਸੀ ਸਰੀ; |
| | | | ਤਿਹੂ ਰੇ ਲੋਕ ਪਰਸਿਧ ਕਬੀਰਾ ॥ |
| | | | ਜਾ ਕੇ ਕੁਟੰਬ ਕੇ [14]ਢੇਢ,ਸਭ [15]ਢੋਰ ਢੋਵੰਤ ਫਿਰਹਿ; |
| | | | ਅਜਹੁ ਬੰਨਾਰਸੀ ਆਸ ਪਾਸਾ ॥ |
| | | | ਆਚਾਰ ਸਹਿਤ ਬਿਪ੍ਰ ਕਰਹਿ ਡੰਡਉਤਿ; |
| | | | ਤਿਨ [16]ਤਨੈ ਰਵਿਦਾਸ, ਦਾਸਾਨ ਦਾਸਾ ॥ |

---

੧ ਬ੍ਰਹਮਾ। ੨ ਕੈਲਾਸ਼ ਦਾ ਪਤੀ ਸ਼ਿਵ ਜੀ। ੩ ਵਿਚਾਰੋ, ਨਾਮ ਜਪਨ ਵਾਲੇ ਦੇ ਬਰਾਬਰ ਕੋਈ ਨਹੀ। ੪ ਨਾ ਛੂਹਣ ਵਾਲੀ। ੫ ਮਛੋਦਰੀ ਤੋਂ ਜੰਮਿਆਂ ਸੀ। ੬ ਮਹਿਮਾਂ। ੭ ਰੋਜ਼ਿਆਂ ਦੀ ਸਮਾਪਤੀ ਵਾਲਾ ਦਿਨ। ੮ ਮੱਕੇ ਦੇ ਹੱਜ ਵਾਲਾ ਦਿਨ। ੯ ਮਾਰਨਾਂ ਕਰੇ। ੧੦ ਬ੍ਰਿਧ ਜਾਤੀ ਵਾਲੇ। ੧੧ ਹਸਨ ਹੁਸੈਨ ਆਦਿਕਾਂ ਨੂੰ ਤੁਰਕ ਮੰਨਦੇ ਹਨ। ੧੨ ਕਬੀਰ ਦੇ ਬਾਪ ਨੂਰ ਅਲੀ ਨੇ ਕਬੀਰ ਦੇ ਵਿਆਹ ਨੂੰ ਗਊ ਕਤਲ ਕਰਨੀ ਚਾਹੀ ਸੀ। ੧੩ ਪੁਤ੍ਰ ਕਬੀਰ ਨੇ ਆਖਿਆ ਜੇ ਗਊ ਕਤਲ ਕਰਨੀ ਹੈ ਤਾਂ ਮੈਂ ਸ਼ਾਦੀ ਨਹੀਂ ਕਰੌਂਦਾ ਗਊ ਕਤਲ ਕਰਨੀ ਬੰਦ ਕਰਕੇ ਸ਼ਾਦੀ ਕਰਾਈ ਸੀ।

੧੪ ਨੀਚ। ੧੫ ਮੁਰਦੇ ਪਸ਼ੂ। ੧੬ ਪੁਤ੍ਰ।

| ਪੰਨਾ | ਤੁਕ | ਸ਼ਬਦ | ਰਾਗੁ ਮਲਾਰ |
|---|---|---|---|
| ੧੨੯੩ | ੧੭ | ੩ | ਝੂਠੈ [1]ਬਨਜਿ; ਉਠਿ ਹੀ ਗਈ [2]ਹਾਟਿਓ ॥ |

## ਰਾਗੁ ਕਾਨੜਾ

ਰਾਗੁ ਕਾਨੜਾ ਚਉਪਦੇ ਮਹਲਾ ੪ ਘਰੁ ੧

| ਪੰਨਾ | ਤੁਕ | ਸ਼ਬਦ | |
|---|---|---|---|
| ੧੨੯੪ | ੯ | ੧ | ਹਉਮੈ [3]ਦੁਰਤੁ ਗਇਆ ਸਭੁ ਨੀਕਰਿ; ਜਿਉ ਸਾਬੂਨਿ ਕਾਪਰੁ ਕਰਿਆ ॥ |
| | ੧੧ | ੨ | ਹਮ [4]ਅਚਿਤ [5]ਅਚੇਤ, ਨ ਜਾਨਹਿ ਗਤਿ ਮਿਤਿ; ਗੁਰਿ ਕੀਏ [6]ਸੁਚਿਤ [7]ਚਿਤੇਨ ॥ |
| | | | ਪ੍ਰਭਿ ਦੀਨ ਦਇਆਲਿ, ਕੀਓ [8]ਅੰਗੀਕ੍ਰਿਤੁ; ਮਨਿ ਹਰਿ ਹਰਿ ਨਾਮੁ ਜਪੇਨ ॥ |
| ੧੨੯੫ | ੧੨ | ੪ | ਨਾਨਾ ਰੂਪ ਰੰਗ ਹਰਿ ਕੇਰੇ; ਘਟਿ ਘਟਿ ਰਾਮੁ ਰਵਿਓ [9]ਗੁਪਲਾਕ ॥ |
| | ੧੪ | ੪ | ਹਰਿ ਕੇ ਸੰਤ ਜਨਾ ਮਹਿ ਹਰਿ ਹਰਿ; ਤੇ ਜਨ ਊਤਮ ਜਨਕ ਜਨਾਕ ॥ |
| | | | ਹਰਿ ਕੇ ਸੰਤ ਮਿਲੇ ਹਰਿ ਮਿਲਿਆ; ਜੈਸੇ ਗਊ ਦੇਖਿ ਬਛਰਾਕ ॥ |
| | ੧੫ | ੪ | ਤਿਨ੍ ਹਰਿ ਹਿਰਦੈ ਬਾਸੁ ਬਸਾਨੀ; ਛੂਟਿ ਗਈ ਮੁਸਕੀ ਮੁਸਕਾਕ ॥ |

---

੧ ਵਪਾਰ। ੨ ਹੱਟੀ, ਦੇਹ ਅਭਿਮਾਨ ਰੂਪੀ। ੩ ਪਾਪ। ੪ ਜੜ੍ਹ ਹੋ ਰਹੇ ਹਾਂ। ੫ ਭੁੱਲੇ ਹੋਇ ਹਾਂ। ੬ ਸਾਵਧਾਨ। ੭ ਚੇਤੇ, ਕਰਨ ਵਾਲੇ। ੮ ਅੰਗੀਕਾਰ, ਪੱਖ ਗ੍ਰਹਿਣ। ੯ ਗੋਪਾਲ, ਇਕ ਗੁਪਤ।

# ਰਾਗੁ ਕਾਨੜਾ

| ਪੰਨਾ | ਤੁਕ | ਸ਼ਬਦ | |
|---|---|---|---|
| ੧੨੯੫ | ੧੭ | ੫ | ਹਰਿ ਹਰਿ ਵਸਤੁ ਮਾਇਆ ਗੜ੍ਹਿ [1]ਵੇੜ੍ਹੀ; ਗੁਰ ਕੈ ਸਬਦਿ ਲੀਓ ਗੜੁ ਜੀਤਿ ॥ |
| ੧੨੯੬ | ੫ | ੬ | ਘੂਮਨ-ਘੇਰ ਪਰੇ ਬਿਖੁ ਬਿਖਿਆ; ਸਤਿਗੁਰ ਕਾਢਿ ਲੀਏ ਦੇ ਹਾਥ ॥ |
| | ੧੪ | ੭ | ਤੁਮਰੇ ਗੁਨ ਅਗਮ ਅਗੋਚਰ, ਏਕ ਜੀਹ, ਕਿਆ ਕਥੈ ਬਿਚਾਰੀ; ਰਾਮ ਰਾਮ, ਰਾਮ ਰਾਮ ਲਾਲ ॥ |
| | ੧੫ | ੭ | ਹਮਰੇ ਹਰਿ ਪ੍ਰਾਨ ਸਖਾ, ਸੁਆਮੀ ਹਰਿ ਮੀਤਾ; ਮੇਰੇ ਮਨਿ ਤਨਿ [2]ਜੀਹ ਹਰਿ ਹਰੇ ਹਰੇ; ਰਾਮ ਨਾਮ, ਧਨੁ ਮਾਲ॥ ਜਾ ਕੋ ਭਾਗੁ ਤਿਨਿ ਲੀਓ ਰੀ ਸੁਹਾਗੁ, ਹਰਿ ਹਰਿ ਹਰੇ ਹਰੇ, ਗੁਨ ਗਾਵੈ ਗੁਰਮਤਿ; ਹਉ ਬਲਿ ਬਲੇ, ਹਉ ਬਲਿ ਬਲੇ; ਜਨ ਨਾਨਕ ਹਰਿ ਜਪਿ, ਭਈ ਨਿਹਾਲ ਨਿਹਾਲ ਨਿਹਾਲ ॥ ( ਬਿਸਰਾਮ ਭਈ ਤੇ ਵੀ ਠੀਕ ਹੈ ) |
| | ੧੯ | ੮ | ਹਰਿ ਹੇ; ਹੈ [3]ਕਿਰਪੀਸ ॥ |
| ੧੨੯੭ | ੧ | ੮ | ਹਰਿ ਕਿਰਪਾ ਕਰਿ ਸੁਆਮੀ, ਹਮ ਲਾਇ ਹਰਿ ਸੇਵਾ; ਹਰਿ ਜਪਿ ਜਪੇ, ਹਰਿ ਜਪਿ ਜਪੇ; ਜਪੁ ਜਾਪਉ ਜਗਦੀਸ ॥ |
| | ੨ | ੮ | ਤੁਮਰੇ ਜਨ ਰਾਮੁ ਜਪਹਿ, ਤੇ ਊਤਮ; ਤਿਨ ਕਉ ਹਉ ਘੁਮਿ ਘੁਮੇ, ਘੁਮਿ ਘੁਮਿ ਜੀਸ ॥ |

---

੧ ਬੱਝੀ ਹੋਈ। ੨ ਜਬਾਨ।
੩ ਕ੍ਰਿਪਾਲੂ ਈਸ਼ਰ।

# ਰਾਗੁ ਕਾਨੜਾ

| ਪੰਨਾ | ਤੁਕ | ਸ਼ਬਦ | |
|---|---|---|---|
| ੧੨੯੭ | ੬ | ੯ | ਰਾਮ ਨਾਮ ਗੁਨ ਗਾਵਹੁ, ਹਰਿ ਪ੍ਰੀਤਮ,<br>ਉਪਦੇਸਿ ਗੁਰੂ ਗੁਰੁ ਸਤਿਗੁਰਾ; ਸੁਖੁ ਹੋਤੁ, ਹਰਿ<br>ਹਰੇ ਹਰਿ ਹਰੇ; ਹਰੇ ਭਜੁ ਰਾਮ ਰਾਮ ਰਾਮ ॥ |
| | ੭ | ੯ | ਸਭ ਸਿਸਟਿ ਧਾਰ ਹਰਿ ਤੁਮ ਕਿਰਪਾਲ;<br>ਕਰਤਾ, ਸਭੁ ਤੂ ਤੂ ਤੂ, ਰਾਮ ਰਾਮ ਰਾਮ ॥ |
| | ੮ | ੯ | ਜਨ ਨਾਨਕੋ ਸਰਣਾਗਤੀ, ਦੇਹੁ ਗੁਰਮਤੀ;<br>ਭਜੁ ਰਾਮ ਰਾਮ ਰਾਮ ॥ |
| | ੯ | ੧੦ | ਭਜੁ ਹਰਿ ਰਸੁ; ਰਸ ਹਰਿ ਗਾਟ ॥<br>ਹਰਿ ਹੋ; ਹੋ ਲਿਖੇ ਲਿਲਾਟ ॥ |
| | ੧੦ | ੧੦ | ਖਟ ਕਰਮ ਕਿਰਿਆ ਕਰਿ, ਬਹੁ ਬਹੁ ਬਿਸਥਾਰ;<br>ਸਿਧ ਸਾਧਿਕ ਜੋਗੀਆ,<br>ਕਰਿ ਜਟ ਜਟਾ ਜਟ ਜਾਟ ॥ |
| | ੧੧ | ੧੦ | ਕਰਿ ਭੇਖ ਨ ਪਾਈਐ, ਹਰਿ ਬ੍ਰਹਮ ਜੋਗੁ ਹਰਿ<br>ਪਾਈਐ; ਸਤ ਸੰਗਤੀ, ਉਪਦੇਸਿ ਗੁਰੂ ਗੁਰ<br>ਸੰਤ ਜਨਾ; ਖੋਲਿ ਖੋਲਿ ਕਪਾਟ ॥ |
| | ੧੨ | ੧੦ | ਤੂ ਅਪਰੰਪਰੁ ਸੁਆਮੀ ਅਤਿ ਅਗਾਹੁ;<br>ਤੂ ਭਰਪੁਰਿ ਰਹਿਆ ਜਲ ਥਲੇ;<br>ਹਰਿ ਇਕੁ ਏਕੋ, ਇਕ ਏਕੈ ਹਰਿ ਥਾਟ ॥ |
| | ੧੫ | ੧੧ | ਬਿਖੁ ਮਾਇਆ ਸੰਚਿ, ਬਹੁ ਚਿਤੈ ਬਿਕਾਰ;<br>ਸੁਖੁ ਪਾਈਐ ਹਰਿ ਭਜੁ, ਸੰਤ ਸੰਤ ਸੰਗਤੀ;<br>ਮਿਲਿ ਸਤਿਗੁਰੂ ਗੁਰੁ ਸਾਧੋ ॥ |

# ਰਾਗੁ ਕਾਨੜਾ

| ਪੰਨਾ | ਤੁਕ | ਸ਼ਬਦ | |
|---|---|---|---|
| ੧੨੯੭ | ੧੫ | ੧੧ | ਜਿਉ ਛੁਹਿ ਪਾਰਸ, ਮਨੂਰ ਭਏ ਕੰਚਨ; ਤਿਉ ਪਤਿਤ ਜਨ, ਮਿਲਿ ਸੰਗਤੀ ਸੁਧ ਹੋਵਤ; ਗੁਰਮਤੀ ਸੁਧ [1]ਹਾਧੋ ॥ |
| | ੧੮ | ੧੧ | ਚਾਰਿ ਬਰਨ, ਚਾਰਿ ਆਸ੍ਰਮ ਹੈ; ਕੋਈ ਮਿਲੈ ਗੁਰੂ ਗੁਰ ਨਾਨਕ; ਸੋ ਆਪਿ ਤਰੈ, ਕੁਲ ਸਗਲ ਤਰਾਧੋ ॥ |
| ੧੨੯੮ | ੨ | ੧੨ | ਤੇਰੇ ਜਨ ਧਿਆਵਹਿ, ਇਕ ਮਨਿ ਇਕ ਚਿਤ; ਤੇ ਸਾਧੂ ਸੁਖ ਪਾਵਹਿ, ਜਪਿ ਹਰਿ ਹਰਿ ਨਾਮੁ ਨਿਧਾਨ ॥ ਉਸਤਤਿ ਕਰਹਿ ਪ੍ਰਭ ਤੇਰੀਆ, ਮਿਲਿ ਸਾਧੂ ਸਾਧ ਜਨਾ; ਗੁਰ ਸਤਿਗੁਰੂ ਭਗਵਾਨ ॥ ਜਿਨ ਕੈ ਹਿਰਦੈ ਤੂ ਸੁਆਮੀ, ਤੇ ਸੁਖ ਫਲ ਪਾਵਹਿ; ਤੇ ਤਰੇ ਭਵ ਸਿੰਧੁ, ਤੇ ਭਗਤ ਹਰਿ ਜਾਨ ॥ |
| | | | ਕਾਨੜਾ ਮਹਲਾ ੫ |
| ੧੨੯੯ | ੮ | ੬ | ਮਨਹਿ ਪ੍ਰਗਾਸੁ ਪੇਖਿ ਪ੍ਰਭ ਕੀ ਸੋਭਾ; [2]ਜਤ ਕਤ ਪੇਖਉ [3]ਆਹਿਓ ॥ |
| ੧੩੦੦ | ੨ | ੧੦ | ਸੁਪਨ ਕੀ ਬਾਤ ਸੁਨੀ, ਪੇਖੀ ਸੁਪਨਾ; ਨਾਮ ਮੰਤ੍ਰ ਸਤਿਗੁਰੂ ਦ੍ਰਿੜਾਇਆ ॥ |
| | ੮ | ੧੧ | ਤਾਪ ਸੰਤਾਪ ਮਿਟੇ ਨਾਨਕ; ਬਾਹੁੜਿ ਕਾਲੁ ਨ ਖਾਇਆ ॥ |
| ੧੩੦੧ | ੨ | ੧੫ | ਗੁਣ [4]ਰਮੰਤ ਦੂਖ ਨਾਸਹਿ; ਰਿਦ [5]ਭਇਅੰਤ ਸਾਂਤਿ ॥ |

---

੧ ਹੈ, ਹੋਇਆ। ੨ ਜਿਥੇ ਕਿਥੇ। ੩ ਚਾਹ ਕੇ ਆਇਆ ਹੋਇਆ। ੪ ਉਚਾਰਨੇ ਕਰਕੇ। ੫ ਹੋ ਜਾਂਦੀ ਹੈ।

# ਰਾਗੁ ਕਾਨੜਾ

| ਪੰਨਾ | ਤੁਕ | ਸ਼ਬਦ | |
|---|---|---|---|
| ੧੩੦੧ | ੧੫ | ੧੯ | ਤੂ ਸਮੰਰਥੁ ਸਰਨਿ ਜੋਗੁ ਤੂ;<br>ਰਾਖਹਿ ਅਪਨੀ ਕਲ ਧਾਰਿ ॥ |
| ੧੩੦੨ | ੫ | ੨੧ | ਕਰਤ ਰਹੇ [1]ਕਰਤਗ੍ਯ ਕਰੁਣਾ-ਮੈ;<br>ਅੰਤਰਜਾਮੀ ਗ੍ਯਾਨ ॥ |
| | ੧੨ | ੨੩ | ਅਨਿਕ ਭਾਂਤਿ ਕੀ ਏਕੈ ਜਾਲੀ;<br>ਤਾ ਕੀ ਗੰਠਿ ਨਹੀ ਛੋਰਾਇ ॥<br>ਫਿਰਤ ਫਿਰਤ ਨਾਨਕ ਦਾਸੁ ਆਇਓ;<br>ਸੰਤਨ ਹੀ ਸਰਨਾਇ ॥ |
| ੧੩੦੩ | ੧੩ | ੨੯ | ਕਰਨਨਿ ਪੂਰਿ ਰਹਿਓ ਜਸੁ ਪ੍ਰੀਤਮ;<br>ਕਲਮਲ ਦੋਖ ਸਗਲ ਮਲ [2]ਹਰਸਨ ॥ |
| | ੧੬ | ੩੦ | [3]ਕੂਹਕਤ [4]ਕਪਟ [5]ਖਪਟ [6]ਖਲ ਗਰਜਤ;<br>[7]ਮਰਜਤ [8]ਮੀਚੁ ਅਨਿਕ ਬਰੀਆ ॥<br>[9]ਅਹੰ ਮਤ [10]ਅਨ ਰਤ ਕੁਮਿਤ ਹਿਤ;<br>ਪ੍ਰੀਤਮ ਪੇਖਤ, ਭ੍ਰਮਤ ਲਾਖ ਗਰੀਆ ॥<br>ਅਨਿਕ ਬਿਉਹਾਰ, ਅਚਾਰ ਬਿਧਿ ਹੀਨਤ;<br>[11]ਮਮ [12]ਮਦ [13]ਮਾਤ, ਕੋਪ ਜਰੀਆ ॥<br>ਕਰੁਣ ਕ੍ਰਿਪਾਲ, ਗੋੁਪਾਲ ਦੀਨ ਬੰਧੁ;<br>ਨਾਨਕ ਉਧਰੁ, ਸਰਨਿ ਪਰੀਆ ॥ |

---

੧ ਕਰਤੱਬਾਂ ਦਾ ਗਿਆਤਾ। ੨ ਮੇਟ ਦਿੰਦੇ ਹਨ। ੩ ਕੂਕਦੇ ਹਨ। ੪ ਛਲ ਆਦਿਕ। ੫ ਖਪੌਣ ਵਾਲੇ ਕਾਮਾਦਿਕ। ੬ ਮੂਰਖਾਂ ਨੂੰ। ੭ ਮਾਰਦੀ ਹੈ। ੮ ਮੌਤ। ੯ ਹੰਕਾਰ ਵਿਚ ਮਸਤ ਹੋ ਰਿਹਾ ਹੈ। ੧੦ ਦ੍ਵੈਤ ਵਿਚ ਪ੍ਰੀਤੀ ਕਰਦਾ ਹੈ। ੧੧ ਮਮਤ੍ਵਾ। ੧੨ ਹੰਕਾਰ। ੧੩ ਮਸਤ,ਕਮਲਾ।

# ਰਾਗੁ ਕਾਨੜਾ

| ਪੰਨਾ | ਤੁਕ | ਸ਼ਬਦ | |
|---|---|---|---|
| ੧੩੦੪ | ੧ | ੩੧ | ਬਿਖੈ ਰਸ ਸਿਉ [1]ਆਸਕਤ ਮੂੜੇ; ਕਾਹੇ ਸੁਖ ਮਾਨਿ ॥ ( ਆਸੱਕਤ ਬੋਲੋ ) |
| | ੪ | ੩੨ | ਰਾਜ ਧਨੁ, ਪਰਵਾਰੁ ਮੇਰੈ; ਸਰਬਸੋ ਗੋਬਿੰਦ ॥ |
| | ੫ | ੩੨ | ਸਾਧ [2]ਸੰਗਮਿ ਲਾਭੁ ਪਾਇਓ; ਨਾਨਕ ਫਿਰਿ ਨ ਮਰੰਦ ॥ |
| | ੭ | ੩੩ | ਪ੍ਰਭ ਪੂਜਹੋ, ਨਾਮੁ ਅਰਾਧਿ ॥ |
| | ੧੫ | ੩੪ | ਹਰਿ ਰੰਗ ਰੰਗ, ਰੰਗ [3]ਅਨੂਪੇਰੈ ॥ |
| | ੧੮ | ੩੪ | ਪ੍ਰਭ ਜੀ ਕੋ ਨਾਮੁ; ਅੰਤਿ [4]ਪੁਕਰੋਰੈ ॥ |
| | ੧੯ | ੩੪ | ਕਵਨ ਕਹਾਂ ਹਉ; ਗੁਨ ਪ੍ਰਿਅ ਤੇਰੈ ॥ |
| ੧੩੦੫ | ੧੧ | ੩੭ | ਪੰਚ ਭਾਗੇ ਚੋਰ, ਸਹਜੇ ਸੁਖੈਨੋ, ਹਰੇ ਗੁਨ ਗਾਵਤੀ ਗਾਵਤੀ, ਗਾਵਤੀ ਦਰਸ ਪਿਆਰਿ ॥ |
| | ੧੪ | ੩੭ | ਪ੍ਰਭ ਥਾਨੁ ਤੇਰੋ [5]ਕੇਹਰੋ; ਜਿਤੁ ਜੰਤਨ ਕਰਿ ਬੀਚਾਰੁ ॥ |
| | ੧੮ | ੩੮ | ਹਰਿ ਸੰਤ ਮੰਤ; ਗੁਪਾਲ ਗਿਆਨ ਧਿਆਨ ॥ |
| ੧੩੦੬ | ੧ | ੩੯ | ਪ੍ਰਭ ਕਹਨ [6]ਮਲਨ [7]ਦਹਨ, [8]ਲਹਨ ਗੁਰ ਮਿਲੇ; ਆਨ ਨਹੀ ਉਪਾਉ ॥ [9]ਤਟਨ [10]ਖਟਨ ਜਟਨ ਹੋਮਨ; ਨਾਹੀ [11]ਡੰਡ ਧਾਰ ਸੁਆਉ ॥ |

੧ ਮੋਹਤ, ਮੋਹ ਵਿਚ ਪੈਕੇ ਸ਼ਕਤੀ ਤੋਂ ਰਹਿਤ ਹੋਣਾਂ ।
੨ ਇਕਤੱਤ੍ਰਾਂ ਕਰਕੇ । ੩ ਅਨੂਪ—ਉਪਮਾਂ ਤੋਂ ਰਹਿਤ ।
੪ ਪਕੜਿਆ ਹੈ ਜਾਂ ਸਹੈਤਾ ਕਰਨ ਵਾਲਾ । ੫ ਕੇਹੜਾ ਹੈ । ੬ ਪਾਪ ।
੭ ਸੜ ਜਾਂਦੇ ਹਨ । ੮ ਭਾਗਾਂ ਕਰਕੇ । ੯ ਤੀਰਥਾਂ ਦੇ ਕਿਨਾਰੇ ।
੧੦ ਛੇ ਕਰਮ ਸੰਧਿਆ ਆਦਿ । ੧੧ ਤ੍ਰਿਡੰਡੀ, ਸੋਟਾ ਲੋਟਾ ਲੰਗੋਟਾ ਆਦਿ ।

# ਰਾਗੁ ਕਾਨੜਾ

| ਪੰਨਾ | ਤੁਕ | ਸ਼ਬਦ | |
|---|---|---|---|
| ੧੩੦੬ | ੧ | ੩੯ | ਜਤਨ ਭਾਂਤਨ ਤਪਨ ਭ੍ਰਮਨ, ਅਨਿਕ ਕਥਨ<br>ਕਥਤੇ; ਨਹੀ ਥਾਹ ਪਾਈ ਠਾਉ ॥<br>ਸੋਧਿ ਸਗਰ ਸੋਧਨਾ; ਸੁਖੁ ਨਾਨਕਾ ਭਜੁ ਨਾਉ ॥ |
| | ੧੪ | ੪੨ | ਸੁਖੁ ਪ੍ਰਿਅ ਸੁਹਾਗ; [1]ਪਲਕ [2]ਰਾਤ ॥<br>ਕਨਿਕ ਮੰਦਰ [3]ਪਾਟ ਸੇਜ ਸਖੀ;<br>ਮੋਹਿ ਨਾਹਿ ਇਨ ਸਿਉ [4]ਤਾਤ ॥ |
| | ੧੬ | ੪੨ | ਰੂਖੋ ਭੋਜਨੁ ਭੂਮਿ ਸੈਨ ਸਖੀ;<br>ਪ੍ਰਿਅ ਸੰਗਿ ਸੂਖਿ ਬਿਹਾਤ ॥ |
| | ੧੯ | ੪੩ | ਗਾਇਓ ਰੀ ਗਾਇਓ; ਪ੍ਰਭ ਨਾਨਕ ਗੁਨੀ ਗਹੇਰੋ ॥ |
| ੧੩੦੭ | ੧ | ੪੪ | ਜੋ ਸੰਤ ਬੇਦ ਕਹਤ ਪੰਥ ਗਾਖਰੋ;<br>ਮੋਹ ਮਗਨ ਅਹੰਤਾਪ ॥ |
| | ੨ | ੪੪ | ਜੋ ਰਾਤੇ ਮਾਤੇ ਸੰਗਿ ਬਪੁਰੀ, ਮਾਇਆ ਮੋਹ ਸੰਤਾਪ ॥ |
| | ੫ | ੪੫ | ਮਾਨ ਮੋਹੀ ਪੰਚ ਦੋਹੀ, ਉਰਝਿ ਨਿਕਟਿ ਬਸਿਓ;<br>[5]ਤਾਕੀ ਸਰਨਿ ਸਾਧੂਆ, ਦੂਤ ਸੰਗੁ ਨਿਵਾਰਿ ॥ |
| | ੧੪ | ੪੭ | ਕਹਨਿ ਭਵਨਿ, ਨਾਹੀ ਪਾਇਓ ਪਾਇਓ,<br>ਅਨਿਕ ਉਕਤਿ ਚਤੁਰਾਈ ॥ |
| | ੧੫ | ੪੭ | ਜਤਨ ਜਤਨ ਅਨਿਕ ਉਪਾਵ ਰੇ;<br>ਤਉ ਮਿਲਿਓ ਜਉ ਕਿਰਪਾਈ ॥ |
| | ੧੮ | ੪੯ | ਪ੍ਰਾਨ ਮਨੁ ਧਨੁ ਸਰਬਸੋ;<br>ਹਰਿ ਗੁਨ ਨਿਧੇ ਸੁਖ ਮੋਰ ॥ |

---

੧ ਛਿਨ ਮਾਤ੍ਰ। ੨ ਅਵਸਥਾ ਰੂਪੀ ਰਾਤ। ੩ ਸੇਜ ਰੇਸ਼ਮ ਜਾਂ ਤਖਤ। ੪ ਇਛਾ। ੫ ਤੱਕੀ ਹੈ।

# ਰਾਗੁ ਕਾਨੜਾ

| ਪੰਨਾ | ਤੁਕ | ਸ਼ਬਦ | |
|---|---|---|---|
| ੧੩੦੮ | ੪ | ੫੦ | ਕਰਤ ਕਰਤ; ਚਰਚ ਚਰਚ [1]ਚਰਚਰੀ ॥<br>ਜੋਗ ਧਿਆਨ ਭੇਖ ਗਿਆਨ; ਫਿਰਤ ਫਿਰਤ,<br>ਧਰਤ ਧਰਤ 'ਧਰ' [2]ਚਰੀ ॥<br>ਅਹੰ ਅਹੇ ਅਹੈ ਅਵਰ; ਮੂੜ ਮੂੜ ਮੂੜ ਬਵਰਈ ॥<br>ਜਤਿ ਜਾਤ ਜਾਤ ਜਾਤ; ਸਦਾ ਸਦਾ;<br>ਸਦਾ ਸਦਾ, ਕਾਲ [3]ਹਈ ॥<br>ਮਾਨੁ ਮਾਨੁ, ਮਾਨੁ ਤਿਆਗਿ; ਮਿਰਤੁ ਮਿਰਤੁ,<br>ਨਿਕਟਿ ਨਿਕਟਿ, ਸਦਾ [4]ਹਈ ॥<br>ਹਰਿ ਹਰੇ ਹਰੇ ਭਾਜੁ, ਕਹਤੁ ਨਾਨਕੁ ਸੁਨਹੁ ਰੇ ਮੂੜ;<br>ਬਿਨੁ ਭਜਨ ਭਜਨ; [5]ਅਹਿਲਾ ਜਨਮੁ ਗਈ ॥ |
| | | | ਕਾਨੜਾ ਅਸਟਪਦੀਆ ਮਹਲਾ ੪ |
| ੧੩੦੯ | ੧੧ | ੨ | ਬ੍ਰਹਮ ਕਮਲ ਪੁਤੁ, [6]ਮੀਨ ਬਿਆਸਾ;<br>ਤਪੁ ਤਾਪਨ ਪੂਜ ਕਰਾਵੈ-ਗੋ ॥ |
| | ੧੨ | ੨ | ਜਾਤ [7]ਨਜਾਤਿ ਦੇਖਿ ਮਤ ਭਰਮਹੁ;<br>ਸੁਕ ਜਨਕ ਪਗੀ ਲਗਿ ਧਿਆਵੈ-ਗੋ ॥<br>[8]ਜੂਠਨ [9]ਜੂਠਿ ਪਈ ਸਿਰ ਊਪਰਿ;<br>ਖਿਨੁ ਮਨੂਆ ਤਿਲੁ ਨ ਡੁਲਾਵੈ-ਗੋ ॥ |

---

੧ ਚਰਚਾ ਕਰਨ ਵਾਲੇ ਹੋਕੇ ਚਰਚਾ ਹੀ ਚਰਚਾ ਕਰਦੇ ਹਨ। ੨ ਧਰਤੀ ਤੇ ਵਿਚਰਨ ਵਾਲੇ ਹੋਕੇ। ੩ ਨਾਸ਼ ਕਰਦਾ ਹੈ। ੪ ਹੈ। ੫ ਬਿਅਰਥ ਵਾ ਸੁੰਦਰ। ੬ ਮਛੋਦ੍ਰੀ ਦਾ ਪੁਤ੍ਰ ਬਿਆਸ। ੭ ਨੀਵੀਂ ਜਾਤ। ੮ ਰਸੋਈ ਦੀਆਂ। ੯ ਜੂਠੀਆਂ ਪੱਤਲਾਂ।

# ਰਾਗੁ ਕਾਨੜਾ

| ਪੰਨਾ | ਤੁਕ | ਸ਼ਬਦ | |
|---|---|---|---|
| ੧੩੧੦ | ੩ | ੩ | ਸਾਸਨਿ ਸਾਸਿ ਸਾਸਿ ਬਲੁ ਪਾਈ ਹੈ; ਨਿਹਸਾਸਨਿ ਨਾਮੁ ਧਿਆਵੈ-ਗੋ ॥ |
| ੧੩੧੧ | ੪ | ੫ | ਤ੍ਰਾਹਿ ਤ੍ਰਾਹਿ ਸਰਨਿ ਜਨ ਆਏ; ਗੁਰ [1]ਹਾਥੀ ਦੇ ਨਿਕਲਾਵੈ-ਗੋ ॥ |
| | ੬ | ੫ | ਹਉਮੈ ਕਰੈ ਕਰਾਵੈ ਹਉਮੈ; ਪਾਪ ਕੋਇਲੇ ਆਨਿ [2]ਜਮਾਵੈ-ਗੋ ॥ |
| | ੮ | ੫ | ਖਾਇ ਖਰਚਿ ਦੇਵਹਿ ਬਹੁਤੇਰਾ; ਹਰਿ ਦੇਦੇ ਤੋਟਿ ਨ ਆਵੈ-ਗੋ ॥ |
| | | | ਕਾਨੜੇ ਕੀ ਵਾਰ ਮਹਲਾ ੪; ਮੂਸੇ ਕੀ ਵਾਰ ਕੀ ਧੁਨੀ ॥ |
| ੧੩੧੨ | ੧੯ | ੧ | ਰਾਮ ਨਾਮੁ ਨਿਧਾਨੁ ਹਰਿ; ਗੁਰਮਤਿ ਰਖੁ ਉਰ ਧਾਰਿ ॥ |
| ੧੩੧੩ | ੨ | ੧ | ਗੋਵਿੰਦੁ ਗੋਵਿਦੁ ਗੋਵਿਦੁ ਹਰਿ; ਗੋਵਿਦੁ ਗੁਣੀ ਨਿਧਾਨੁ ॥ |
| | ੯ | ੨ | ਹਰਿ ਆਪੇ ਆਪਿ ਦਇਆਲੁ ਹਰਿ; ਆਪੇ ਕਰੇ ਸੁ ਹੋਇ ॥ |
| | ੧੭ | ੩ | ਗੁਰਮੁਖਿ ਕਮਲੁ ਵਿਗਸਿਆ ॥ ( ਵਿਗੱਸਿਆ ਨ ਪੜ੍ਹੋ ) |
| ੧੩੧੪ | ੨ | ੩ | ਤੂੰ ਥਾਨ ਥਨੰਤਰਿ ਭਰਪੂਰੁ ਹਹਿ ਕਰਤੇ; ਸਭ ਤੇਰੀ ਬਣਤ ਬਣਾਵਣੀ ॥ |
| | ੧੪ | ੪ | ਸਭ ਜੋਤਿ ਤੇਰੀ ਜੋਤੀ ਵਿਚਿ ਕਰਤੇ; ਸਭੁ ਸਚੁ ਤੇਰਾ ਪਾਸਾਰਾ ॥ |

---

[1] ਕ੍ਰਿਪਾ ਰੂਪ ਹਥ, ਦਸਤ ਪੰਜਾ । [2] ਜਮਾ ਕਰੇਗਾ ।

# ਰਾਗੁ ਕਾਨੜਾ

| ਪੰਨਾ | ਤੁਕ | ਸ਼ਬਦ | |
|---|---|---|---|
| ੧੩੧੪ | ੧੪ | ੪ | ਸਭਿ ਧਿਆਵਹਿ ਤੁਧੁ, ਸਫਲ ਸੇ ਗਾਵਹਿ;<br>ਗੁਰਮਤੀ ਹਰਿ ਨਿਰੰਕਾਰਾ ॥<br>ਸਭਿ [1]ਚਵਹੁ ਮੁਖਹੁ ਜਗੰਨਾਥੁ ਜਗੰਨਾਥੁ ਜਗਜੀਵਨੋ;<br>ਜਿਤੁ ਭਵਜਲ ਪਾਰਿ ਉਤਾਰਾ ॥ |
| ੧੩੧੫ | ੪ | ੫ | ਜੋ ਧਿਆਵਹਿ ਹਰਿ ਅਪਰੰਪਰੁ ਹਰਿ ਹਰਿ;<br>ਹਰਿ ਧਿਆਇ, ਹਰੇ ਤੇ ਹੋਨਾ ॥<br>ਤੁਮ ਜੈਸੇ ਹਰਿ ਪੁਰਖ ਜਾਨੇ ਮਤਿ ਗੁਰਮਤਿ;<br>ਮੁਖਿ ਵਡ ਵਡਭਾਗ [2]ਵਡੋਨਾ ॥<br>ਸਭਿ ਧਿਆਵਹੁ ਆਦਿ ਸਤੇ, ਜੁਗਾਦਿ ਸਤੇ,<br>ਪਰਤਖਿ ਸਤੇ, ਸਦਾ ਸਦਾ ਸਤੇ;<br>ਜਨੁ ਨਾਨਕੁ ਦਾਸੁ [3]ਦਸੋਨਾ ॥ |
| | ੧੫ | ੬ | ਸਭਿ ਗਾਵਹੁ, ਗੁਣ ਗੋਵਿੰਦ ਹਰੇ, ਗੋਵਿੰਦ ਹਰੇ,<br>ਗੋਵਿੰਦ ਹਰੇ; ਗੁਣ ਗਾਵਤ ਗੁਣੀ [4]ਸਮਊਲਾ ॥ |
| ੧੩੧੬ | ੧ | ੭ | ਮਤਿ ਗੁਰਮਤਿ ਹਰਿ ਪ੍ਰਭੁ ਭਜਿਆ ॥<br>( ਭੱਜਿਆ ਨ ਬੋਲੋ ) |
| | ੭ | ੮ | ਜਿਸੁ ਬੁਝਾਏ, ਆਪਿ ਬੁਝਾਇ ਦੇਇ;<br>ਸੋਈ ਜਨੁ ਦਿਖਾ ॥ |
| | ੧੭ | ੯ | ਸਭਿ ਕਹਹੁ ਮੁਖਹੁ ਨਰ ਨਰਹਰੇ, ਨਰ ਨਰਹਰੇ,<br>ਨਰ ਨਰਹਰੇ; ਹਰਿ ਲਾਹਾ,<br>ਹਰਿ ਭਗਤਿ [5]ਵਿਸੇਖਿਆ ॥ |

੧ ਉਚਾਰੋ। ੨ ਵਡੇ ਤੋਂ ਵਡੇ। ੩ ਦਾਸਾਂ ਦੇ ਦਾਸ ਸਦੋਂਦੇ ਹਾਂ। ੪ ਸਮੋਲਾਂ। ੫ ਵਿਸ਼ੇਸ਼ ਕਰਕੇ ਬਹੁਤਾ।

# ਰਾਗੁ ਕਾਨੜਾ

| ਪੰਨਾ | ਤੁਕ | ਸ਼ਬਦ | |
|---|---|---|---|
| ੧੩੧੭ | ੫ | ੧੦ | ਕਿਉ ਪਾਈਐ ਕਿਉ ਦੇਖੀਐ; ਮੇਰਾ ਹਰਿ ਪ੍ਰਭੁ ਸੁਘੜੁ ਸੁਜਾਣੀ ॥ |
| | ੧੪ | ੧੨ | ਮਨੁ ਤਨੁ [1]ਤਾਮਿ [2]ਸਗਾਰਵਾ; ਜਾਂ ਦੇਖਾ ਹਰਿ ਨੈਣੇ ॥ ੨. ਤਾਮਿਸ [3]ਗਾਰਵਾ ॥ |
| | | | ਨਾਨਕ ਸੋ ਪ੍ਰਭੁ ਮੈ ਮਿਲੈ; ਹਉ ਜੀਵਾ ਸਦੁ ਸੁਣੇ ॥ ( ਸੱਦ ਪੜੋ ) |
| ੧੩੧੮ | ੫ | ੧੪ | ਜਨ ਨਾਨਕ ਨਾਮੁ ਸਲਾਹਿ ਤੂ; [4]ਲੁਡਿ [5]ਲੁਡਿ ਦਰਗਹਿ [6]ਵੰਞੁ ॥ |
| | | | ਰਾਗੁ ਕਾਨੜਾ, ਬਾਣੀ ਨਾਮਦੇਵ ਜੀਉ ਕੀ |
| | ੧੭ | ੧ | ਜੈਸੇ [7]ਦਰਪਨ ਮਾਹਿ; ਬਦਨ [8]ਪਰਵਾਨੀ ॥ |
| | ੧੮ | ੧ | ਬਸੈ ਘਟਾ ਘਟ, [9]ਲੀਪ ਨ [10]ਛੀਪੈ ॥ |

# ਰਾਗੁ ਕਲਿਆਨ

ਰਾਗੁ ਕਲਿਆਨ ਮਹਲਾ ੪ ॥

| ਪੰਨਾ | ਤੁਕ | ਸ਼ਬਦ | |
|---|---|---|---|
| ੧੩੧੯ | ੩ | ੧ | ਰਾਮਾ; ਰਮ ਰਾਮੈ ਅੰਤੁ ਨ ਪਾਇਆ ॥ |
| ੧੩੨੦ | ੧ | ੩ | ਮੇਰੇ ਮਨ; ਜਪੁ ਜਪਿ ਜਗੰਨਾਥੇ ॥ |

---

੧ ਤਦੋਂ। ੨ ਸਹਿਤ ਗੌਰਵਤਾ ਦੇ ਵਡਿਆਈ। ੩ ਤਮੋ ਗੁਣ ਨੂੰ ਗਾਲਣਾਂ ਵਾ ਸੁਭ ਗੁਣਾਂ ਦੇ ਸ਼ਿੰਗਾਰ ਸਹਿਤ । ੪ ਬੇ ਫਿਕਰ। ੫ ਅਨੰਦ ਹੋਕੇ। ੬ ਜਾਣਾਂ ਕਰ। ੭ ਸ਼ੀਸ਼ਾ। ੮ਪ੍ਰਮਾਣ ਨੀਕ ਸਦ੍ਰਿਸ ਪ੍ਰਤਿਬਿੰਬ ਛਡ ਕੇ ਬਿੰਬੀ ਦੇਖਣਾਂ।
੯ ਲਿਪਾਇਮਾਨ ਨਹੀ ਹੁੰਦਾ ਪਾਪਾਂ ਕਰਕੇ।
੧੦ ਛਿਪਦਾ ਨਹੀਂ ਜਾਂ ਵਿਖੇਪ ਸਹਿਤ ਨਹੀ ਹੁੰਦਾ।

# ਰਾਗੁ ਕਲਿਆਨੁ

| ਪੰਨਾ | ਤੁਕ | ਸ਼ਬਦ | |
|---|---|---|---|
| ੧੩੨੦ | ੩ | ੩ | ਰਸਨਾ ਏਕ, ਜਸੁ ਗਾਇ ਨ ਸਾਕੈ;<br>ਬਹੁ ਕੀਜੈ ਬਹੁ ਰਸੁਨਥੇ ॥ |
| | ੫ | ੩ | ਕੋਈ ਮਾਰਗੁ ਪੰਥੁ ਬਤਾਵੈ ਪ੍ਰਭ ਕਾ;<br>ਕਹੁ ਤਿਨ੍ ਕਉ ਕਿਆ ਦਿਨਥੇ ॥<br>(ਨੋਟ:--ਦੋਹਾਂ ਸ਼ਬਦਾਂ ਦੇ ਥੱਥੇ ਨਾਲ ਹੀ ਉਚਾਰਨੇ, ਅੱਡ ਨਹੀ ਕਰਨੇ) |
| | ੮ | ੪ | ਮੇਰੇ ਮਨ ਜਪਿ ਹਰਿ ਗੁਨ; ਅਕਥ [1]ਸੁਨਥਈ ॥ |
| | ੧੦ | ੪ | ਜਹ ਦਰਗਹਿ ਪ੍ਰਭੁ ਲੇਖਾ ਮਾਗੈ;<br>ਤਹ ਛੁਟੈ ਨਾਮੁ ਧਿਆਇਥਈ ॥<br>ਹਮਰੇ ਦੋਖ ਬਹੁ ਜਨਮ ਜਨਮ ਕੇ;<br>ਦੁਖੁ ਹਉਮੈ ਮੈਲੁ [2]ਲਗਥਈ ॥<br>ਗੁਰਿ ਧਾਰਿ ਕ੍ਰਿਪਾ ਹਰਿ ਜਲਿ ਨਾਵਾਏ;<br>ਸਭ ਕਿਲਬਿਖ ਪਾਪ [3]ਗਥਈ ॥ (ਗਥੱਈ ਬੋਲੋ) |
| | ੧੩ | ੪ | ਜਨ ਤੇਰਾ ਜਸੁ ਗਾਵਹਿ ਹਰਿ ਹਰਿ ਪ੍ਰਭ;<br>ਹਰਿ ਜਪਿਓ ਜਗੰਨਥਈ ॥<br>( ਜਗੰ–ਨਥੱਈ ਬੋਲੋ ਐਸੇ ) |
| | ੧੭ | ੫ | ਜਾ ਕਉ ਰਾਖਿ ਲੇਇ ਮੇਰਾ ਸੁਆਮੀ;<br>ਤਾ ਕਉ ਸੁਮਤਿ ਦੇਇ [4]ਪੈ ਕਾਨੈ ॥ |
| ੧੩੨੧ | ੩ | ੬ | ਹਉ ਤੁਮਰੀ ਕਰਉ ਨਿਤ ਆਸ ਪ੍ਰਭ;<br>ਮੋਹਿ ਕਬ ਗਲਿ ਲਾਵਹਿ-ਗੇ ॥ |

---

੧ ਜੋ ਅਕੱਥ ਸੁਣੀ ਦੇ ਹਨ। ੨ ਇਕ ਲਗੀ ਹੋਈ ਹੈ। ੩ ਚਲੀ ਗਈ ਵਸਤੂ। ੪ ਪੌਣਾਂ ਕਰਦਾ ਹੈ ਕੰਨਾਂ ਵਿਚ।

# ਰਾਗੁ ਕਲਿਆਨੁ

| ਪੰਨਾ | ਤੁਕ | ਸ਼ਬਦ | |
|---|---|---|---|
| ੧੩੨੧ | ੧੦ | ੭ | ਸਗਲ ਭਗਤ ਜਾਚਹਿ ਸੁਖ ਸਾਗਰ;<br>ਭਵ ਨਿਧਿ [੧]ਤਰਣ ਹਰਿ ਚਿੰਤਾਮਣੇ ॥ |
| | | | ਰਾਗੁ ਕਲਿਆਨ ਮਹਲਾ ੫ |
| ੧੩੨੨ | ੩ | ੩ | ਜੋਗ ਗਿਆਨ ਧਿਆਨ ਸੇਖਨਾਗੈ;<br>ਸਗਲ ਜਪਹਿ [੨]ਤਰੰਗੀ ॥ |
| | ੭ | ੪ | ਇਤ ਉਤ ਦਹਦਿਸਿ ਰਵਿਓ;<br>[੩]ਮੇਰ [੪]ਤਿਨਹਿ ਸਮਾਨਿ ॥ |
| | ੯ | ੫ | ਗਿਆਨ ਧਿਆਨ ਮਾਨ ਦਾਨ; ਮਨ ਰਸਿਕ ਰਸਨ ਨਾਮੁ ਜਪਤ; ਤਹ ਪਾਪ ਖੰਡਲੀ ॥ ਜੋਗ ਜੁਗਤਿ ਗਿਆਨਿ ਭੁਗਤਿ;ਸੁਰਤਿ ਸਬਦ [੫]ਤਤੁ-ਬੇਤੇ; ਜਪੁ ਤਪੁ ਅਖੰਡਲੀ ॥ |
| | ੧੨ | ੬ | ਧਰਤ ਧਿਆਨੁ ਗਿਆਨੁ [੬]ਸਸਤ੍ਰਗਿਆ;<br>[੭]ਅਜਰ ਪਦੁ ਕੈਸੇ [੮]ਜਰਉ ॥<br>( ਅ-ਜਰ ਨ ਬੋਲੋ ) |
| ੧੩੨੩ | ੫ | ੯ | ਸਰਬ ਸੂਖ ਆਨੰਦ ਨਾਨਕ;<br>ਜਪਿ ਰਾਮ ਨਾਮੁ ਕਲਿਆਣੁ ॥ |
| | | | ਕਲਿਆਨ ਮ: ੪ |
| | ੧੧ | ੧ | ਰਾਮਾ; ਰਮ ਰਾਮੈ ਸੁਨਿ ਮਨੁ ਭੀਜੈ ॥ |

---

੧ ਜਹਾਜ਼ । ੨ ਜਗਤ ਰੂਪੀ ਅਨੰਤ ਲਹਿਰਾਂ ਵਾਲਾ । ੩ ਸੁਮੇਰ ਪਰਬਤ । ੪ ਕੱਖ । ੫ ਗਿਆਨੀ । ੬ ਸ਼ਾਸਤ੍ਰਾਂ ਦੇ ਗਿਆਤੇ । ੭ ਜਰਨ ਤੋਂ ਰਹਿਤ ਪਦਵੀ ਜੋ ਪ੍ਰਮੇਸ਼ਰ ਦੀ ਹੈ । ੮ ਕਿਸਤਰਾਂ ਸਹਾਰਨ ਗੇ ।

# ਰਾਗੁ ਕਲਿਆਨੁ

| ਪੰਨਾ | ਤੁਕ | ਸ਼ਬਦ | |
|---|---|---|---|
| ੧੩੨੪ | ੬ | ੨ | ਮੇਰੇ ਠਾਕੁਰ ਕੇ ਜਨ ਅਲਿਪਤ ਹੈ ਮੁਕਤੇ;<br>ਜਿਉ ਮੁਰਗਾਈ [1]ਪੰਕੁ ਨ ਭੀਜੈ ॥ |
| | ੯ | ੨ | [2]ਪਰਸ ਨਿਪਰਸੁ ਭਏ ਸਾਧੂ ਜਨ;<br>ਜਨੁ ਹਰਿ ਭਗਵਾਨੁ ਦਿਖੀਜੈ ॥<br>੨. [3]ਪਰਸਨਿ ਪਰਸੁ ॥ |
| ੧੩੨੫ | ੪ | ੩ | ਅਤੁਲਾ ਤੋਲੁ ਰਾਮ ਨਾਮੁ ਹੈ ਗੁਰਮਤਿ;<br>ਕੋ ਪੁਜੈ ਨ ਤੋਲ ਤੁਲੀਜੈ ॥ |
| | ੧੦ | ੩ | ਮਨੁ ਮੋਤੀਸਾਲੁ ਹੈ ਗੁਰ ਸਬਦੀ;<br>ਜਿਤੁ ਹੀਰਾ ਪਰਖਿ ਲਈਜੈ ॥ |
| | ੧੨ | ੪ | ਧਰਮੁ ਫੁਲੁ, ਫਲੁ ਗੁਰਿ ਗਿਆਨੁ ਦ੍ਰਿੜਾਇਆ;<br>[4]ਬਹਕਾਰ ਬਾਸੁ ਜਗਿ ਦੀਜੈ ॥ |
| ੧੩੨੬ | ੧੨ | ੬ | ਭਰਮਿ ਸੂਕੇ ਬਹੁ ਉਭਿ-ਸੁਕ ਕਹੀਅਹਿ;<br>ਮਿਲਿ ਸਾਧੂ ਸੰਗਿ ਹਰੀਜੈ ॥ |
| | ੧੫ | ੬ | ਸੰਤਹੁ ਸੁਨਹੁ ਸੁਨਹੁ ਜਨ ਭਾਈ;<br>ਗੁਰਿ ਕਾਢੀ ਬਾਹ [5]ਕੁਕੀਜੈ ॥<br>(ਬਾਹੱਕ ਪਾਠ ਨਹੀ ਕਰਨਾ) |
| | ੧੯ | ੬ | ਨਾਨਕ ਰਾਮ ਰਮ, ਰਮੁ ਰਮ;<br>ਰਮ ਰਾਮੈ ਤੇ ਗਤਿ ਕੀਜੈ ॥ ਛਕਾ ੧ ॥ |

---

੧ ਖੰਭ। ੨ ਜੋ ਪਰਸਨ ਤੋਂ ਰਹਿਤ ਸਨ ਓਹ ਸਾਧੂਆਂ ਨਾਲ ਪਰਸ ਕੇ ਪ੍ਰਮੇਸ਼ਰ ਨੂੰ ਵੇਖਣ ਵਾਲੇ ਹੋ ਗਏ। ੩ ਸਾਧ ਸੰਗਤ ਰੂਪੀ ਪਾਰਸ ਹੋ ਗਏ। ੪ ਮਹਿਕਾਰ। ੫ ਕੂਕਦੇ ਹਨ ਪੁਕਾਰਦੇ ਹਨ।

# ਰਾਗੁ ਪ੍ਰਭਾਤੀ

ਰਾਗੁ ਪ੍ਰਭਾਤੀ ਬਿਭਾਸ ਚਉਪਦੇ ਘਰੁ ੧

| ਪੰਨਾ | ਤੁਕ | ਸ਼ਬਦ | |
|---|---|---|---|
| ੧੩੨੭ | ੪ | ੧ | ਨਾਉ ਤੇਰਾ ਗਹਣਾ; ਮਤਿ [1]ਮਕਸੂਦੁ ॥ |
| | | | ਨਾਇ ਤੇਰੈ; ਨਾਉ ਮੰਨੇ ਸਭ ਕੋਇ ॥ |
| | ੯ | ੨ | ਨਾਇ ਤੇਰੈ; ਸਭਿ ਸੁਖ ਵਸਹਿ ਮਨਿ ਆਇ ॥ |
| | ੧੦ | ੨ | ਤੇਰਾ ਨਾਮੁ ਰਤਨੁ ਕਰਮੁ ਚਾਨਣ; ਸੁਰਤਿ ਤਿਥੈ ਲੋਇ ॥ |
| | | | ਅੰਧੇਰੁ ਅੰਧੀ [2]ਵਾਪਰੈ; ਸਗਲ ਲੀਜੈ ਖੋਇ ॥ |
| | ੧੨ | ੨ | ਤੇਰਾ ਨਾਮੁ ਦਾਰੂ, ਅਵਰੁ ਨਾਸਤਿ; ਕਰਣਹਾਰੁ ਅਪਾਰੁ ॥ |
| | | | ਪਾਤਾਲ ਪੁਰੀਆ ਏਕ ਭਾਰ; ਹੋਵਹਿ ਲਾਖ ਕਰੋੜਿ ॥ |
| ੧੩੨੮ | ੬ | ੩ | ਤੇ ਤਸਕਰ ਜੋ ਨਾਮੁ ਨ ਲੇਵਹਿ; ਵਾਸਹਿ ਕੋਟ ਪੰਚਾਸਾ ॥ |
| | ੧੨ | ੪ | ਜਾ ਕੈ ਬਰਤੁ ਨਾਹੀ ਨੇਮੁ ਨਾਹੀ; ਨਾਹੀ [3]ਬਕਬਾਈ ॥ |
| ੧੩੨੯ | ੨ | ੬ | ਰਤਾ ਸਚਿ ਨਾਮਿ ਤਲ [4]ਹੀਅਲੁ; ਸੋ ਗੁਰੁ [5]ਪਰਮਲੁ ਕਹੀਐ ॥ |
| | | | ਜਾਕੀ ਵਾਸੁ [6]ਬਨਾਸਪਤਿ [7]ਸਉਰੈ; ਤਾਸੁ ਚਰਣ ਲਿਵ ਰਹੀਐ ॥ |

---

੧ ਲਾਭ ਦਾਇਕ ਗਹਿਣਾਂ ਭੂਖਣ ਗ੍ਰਹਣ । ੨ ਅਗਿਆਨ ਵਿਚ ਗੁਜ਼ਰਦੇ ਹਨ । ੩ ਇਕ ਬਕਵਾਸ । ੪ ਹਿਰਦਾ ਸ਼ਾਂਤਿ ਤਲ=ਅਸਥਾਨ । ੫ ਗੁਰੂ ਬਾਵਨ ਚੰਦਨ ਰੂਪ । ੬ ਸ੍ਰਿਸ਼ਟੀ ਦਾ ਭਗਤੀ ਸਹਿਤ ਹੋਣਾਂ । ੭ ਸੁਧਰਨਾਂ ।

# ਰਾਗੁ ਪ੍ਰਭਾਤੀ

| ਪੰਨਾ | ਤੁਕ | ਸ਼ਬਦ | |
|---|---|---|---|
| ੧੩੨੯ | ੮ | ੭ | ਜਤੁ ਸਤੁ ਚਾਵਲ ਦਇਆ ਕਣਕ ਕਰਿ;<br>ਪ੍ਰਾਪਤਿ [1]ਪਾਤੀ [2]ਧਾਨੁ ॥ |
| | ੧੧ | ੮ | ਜਿਸ ਤੇ ਹੋਆ ਸੋਈ ਪਰੁ ਜਾਣੈ;<br>ਜਾਂ ਉਸਹੀ ਮਾਹਿ ਸਮਾਇ ॥ |
| | ੧੨ | ੮ | ਤੂੰਹੈ ਹੈ ਵਾਹੁ; ਤੇਰੀ ਰਜਾਇ ॥ |
| | ੧੩ | ੮ | ਜੈਸੇ ਹਰਹਟ ਕੀ ਮਾਲਾ ਟਿੰਡ ਲਗਤ ਹੈ;<br>ਇਕ ਸਖਨੀ ਹੋਰ ਫੇਰ ਭਰੀਅਤ ਹੈ ॥<br>( ਸੱਖਨੀ ਜ਼ੋਰ ਨਾਲ ਬੋਲੋ ) |
| | ੧੯ | ੯ | ਜਿਨੀ ਜਾਣੁ ਸੁਜਾਣਿਆ; ਜਗਿ ਤੇ ਪੂਰੇ ਪਰਵਾਣੁ ॥<br>੨. ਸੁ ਜਾਣਿਆ ॥ |
| ੧੩੩੦ | ੧੫ | ੧੨ | [3]ਮਸਟਿ ਕਰਉ; ਮੂਰਖੁ ਜਗਿ ਕਹੀਆ ॥ |
| | ੧੯ | ੧੨ | ਮਨਮੁਖੁ [4]ਖੂਲਿ; ਮਹਾ ਬਿਖੁ ਖਾਇ ॥<br>( ਭੂਲਿ–ਪਾਠ ਬੰਨੋ ਦੀ ਬੀੜ ਦਾ ਹੈ ਸੁਧ ਖੂਲਿ ਹੈ ) |
| ੧੩੩੧ | ੫ | ੧੩ | [5]ਬਿਬਲੁ [6]ਝਾਗਿ; ਸਹਜਿ ਪਰਗਾਸਿਆ ॥ |
| | ੯ | ੧੩ | ਨਾਨਕੁ ਜਲ ਕੌ ਮੀਨੁ [7]ਸੈ;<br>[8]ਥੈ ਭਾਵੈ ਰਾਖਹੁ ਪ੍ਰੀਤਿ ॥ |
| | ੧੦ | ੧੪ | [9]ਰਹਸ ਰੰਗ, ਫੁਰਮਾਇਸਿ ਕਾਈ ॥ |
| | ੧੨ | ੧੪ | ਮਤਿ ਸਤ, ਭਾਇ ਭਗਤਿ ਗੋਬਿੰਦਾ ॥<br>੨. ਮਤਿ ਸਤਭਾਇ ॥ |

---

੧ ਪੱਤਲਾਂ । ੨ ਧਨ । ੩ ਚੁਪ । ੪ ਖੁਲ ਕੇ । ੫ ਦ੍ਵੈਤ ਦੇ ਬਲ ਨੂੰ । ੬ ਲੰਘਕੇ । ੭ ਹੈ । ੮ ਆਪ ਕੋ ਭਾਵੇ ਤਾਂ ਪ੍ਰੀਤ ਰਖੋ ਸਾਡੀ । ੯ ਪ੍ਰਸੰਨਤਾ ।

# ਰਾਗੁ ਪ੍ਰਭਾਤੀ

| ਪੰਨਾ | ਤੁਕ | ਸ਼ਬਦ | |
|---|---|---|---|
| ੧੩੩੧ | ੧੨ | ੧੪ | ਕੀਰਤਿ ਕਰਮ; ਕਾਰ ਨਿਜ ਸੰਦਾ ॥ |
| | ੧੯ | ੧੫ | ਤਿਸ ਹੀ ਕੀ ਸਰਕਾਰਾ ॥<br>ਦੀਨ ਦਇਆਲੁ ਪ੍ਰੀਤਮ ਮਨ ਮੋਹਨੁ;<br>ਅਤਿ ਰਸ ਲਾਲ [1]ਸਗੂੜੋ ॥ |
| ੧੩੩੨ | ੨ | ੧੫ | ਕਾਲੁ [2]ਬਿਧੁੰਸਿ ਮਨਸਾ ਮਨ ਮਾਰੀ;<br>ਗੁਰ ਪ੍ਰਸਾਦਿ ਪ੍ਰਭੁ ਪਾਇਆ ॥ |
| ੧੩੩੩ | ੧੭ | ੪ | ਰਾਗੁ ਪ੍ਰਭਾਤੀ ਮਹਲਾ ੩ ॥ ਮਹਲੇ ਹੇਠ ਲਿਖੇ ਪੰਜ ਅੰਗ ਦਾ ਭਾਵ ਏਹ ਹੈ ਕਿ ਏਹ ਸ਼ਬਦ ਪੰਜਵੇਂ ਪਾਤਸ਼ਾਹ ਨੇ ਵੀ ਉਚਾਰਿਆ ਤੇ ਤੀਜੇ ਪਾਤਸ਼ਾਹ ਦਾ ਵੀ ਪਹਿਲਾਂ ਉਚਾਰਿਆ ਹੋਇਆ ਸੀ। ਤੀਜੇ ਪਾਤਸ਼ਾਹ ਦਾ ਮੁਖ ਰਖਿਆ ਤੇ ਪਾਂਜਾ ਹੇਠਾਂ ਦੇ ਦਿੱਤਾ। |
| ੧੩੩੫ | ੪ | ੭ | ਸੋਈ ਭਗਤੁ; [3]ਸੁਘੜੁ ਸੁੋਜਾਣਾ ॥ |
| | | | ਪ੍ਰਭਾਤੀ ਮਹਲਾ ੪ ਬਿਭਾਸ ॥ |
| | ੧੯ | ੨ | ਬਿਖੁ ਭਉਜਲ ਡੁਬਦੇ ਕਾਢਿ ਲੇਹੁ ਪ੍ਰਭ;<br>ਗੁਰ ਨਾਨਕ ਬਾਲ ਗੁਪਾਲ ॥ |
| ੧੩੩੬ | ੪ | ੩ | ਹਰਿ ਜਨ ਸੋਭਾ ਸਭ ਜਗ ਊਪਰਿ;<br>ਜਿਉ ਵਿਚਿ [4]ਉਡਵਾ [5]ਸਸਿ [6]ਕੀਕ ॥ |
| | ੫ | ੩ | ਜੈਸੇ ਸੀਗਾਰੁ ਕਰੈ ਦੇਹ ਮਾਨੁਖ;<br>ਨਾਮ ਬਿਨਾ ਨਕਟੇ ਨਕ ਕੀਕ ॥ |

---

੧ ਸਹਿਤ ਗੂੜ੍ਹਤਾਈ ਦੇ, ਗਾੜ੍ਹਾ ਅਨੰਦ। ੨ ਨਾਸ। ੩ ਚਤੁਰ। ੪ ਤਾਰਿਆਂ ਵਿਚ। ੫ ਚੰਦ੍ਰਮਾਂ। ੬ ਕੀਤਾ।

# ਰਾਗੁ ਪ੍ਰਭਾਤੀ

| ਪੰਨਾ | ਤੁਕ | ਸ਼ਬਦ | |
|---|---|---|---|
| ੧੩੩੬ | ੫ | ੩ | ਘਟਿ ਘਟਿ ਰਮਈਆ ਰਮਤ ਰਾਮ ਰਾਇ;<br>ਸਭ ਵਰਤੈ ਸਭ ਮਹਿ ਈਕ ॥ |
| | ੧੧ | ੪ | ਜਿਉ ਮ੍ਰਿਗ ਨਾਭਿ ਬਸੈ [੧]ਬਾਸੁ [੨]ਬਸਨਾ;<br>ਭ੍ਰਮਿ ਭ੍ਰਮਿਓ [੩]ਝਾਰ ਗਹੇ ॥ |
| | ੧੪ | ੫ | ਮਨਿ ਲਾਗੀ ਪ੍ਰੀਤਿ ਰਾਮ ਨਾਮ ਹਰਿ;<br>ਹਰਿ ਜਪਿਓ ਹਰਿ ਪ੍ਰਭੁ [੪]ਵਡਫਾ ॥<br>(ਨੋਟ–ਸਾਰੀਆਂ ਤੁਕਾਂ ਦੇ ਫੱਫੇ ਨਾਲ ਹੀ ਉਚਾਰਨੇ ਹਨ) |
| ੧੩੩੭ | ੨ | ੬ | ਜਪਿ ਮਨ; ਰਾਮ ਨਾਮੁ [੫]ਅਰਧਾਂਭਾ ॥<br>( ਪੂਰਾ ਭੱਭਾ ਨਹੀ ਬੋਲਣਾ ) |
| | ੪ | ੬ | ਲੋਹ ਮਨੂਰ ਕੰਚਨੁ ਮਿਲਿ ਸੰਗਤਿ;<br>ਹਰਿ ਉਰ ਧਾਰਿਓ ਗੁਰਿ ਹਰਿ-ਭਾ ॥<br>( ਨੋਟ–ਸਾਰੀਆਂ ਤੁਕਾਂ ਦੇ ਭਭੇ ਨਾਲ ਹੀ ਉਚਾਰੋ ) |
| ੧੩੪੦ | ੧੧ | ੧੦ | ਨਾਮੁ ਅਰਾਧਨ; ਹੋਆ ਜੋਗੁ ॥ |
| | ੧੪ | ੧੦ | ਗੁਣ ਗਾਵੈ ਨਿਤ ਨਿਤ; ਨਿਤ ਨਵੇ ॥ |
| ੧੩੪੧ | ੧੪ | ੧੫ | ਆਪੁ ਤਿਆਗਿ ਸੰਤ ਚਰਨ ਲਾਗਿ;<br>ਮਨੁ ਪਵਿਤੁ ਜਾਹਿ ਪਾਪ ॥ |
| | | | ਪ੍ਰਭਾਤੀ ਅਸਟਪਦੀਆ ਮਹਲਾ ੧ ॥ ਬਿਭਾਸ |
| ੧੩੪੨ | ੨ | ੧ | ਲਪਟਿ ਰਹੀ, ਫੁਨਿ ਬੰਧੁ ਨ ਪਾਇਆ ॥<br>੨. ਬੰਧੁਨ ਪਾਇਆ ॥ |

---

੧ ਖੁਸ਼ਬੂ ਕਸਤੂਰੀ ਦੀ। ੨ ਨਾਪਾ। ੩ ਝਾੜੀਆਂ ਵਿਸ਼ੇ ਰੂਪ। ੪ ਵੱਢਣ ਵਾਲੇ ਫਾਹੇ। ੫ ਅਰਾਧਣੇ ਜੋਗ ਪ੍ਰੇਮ ਕਰਕੇ, ਅਧਿਕ ਪ੍ਰੇਮ ਕਰਕੇ।

# ਰਾਗੁ ਪ੍ਰਭਾਤੀ

| ਪੰਨਾ | ਤੁਕ | ਸ਼ਬਦ | |
|---|---|---|---|
| ੧੩੪੨ | ੫ | ੧ | ਜਿਉ ਮਨੁ ਦੇਖਹਿ; ਪਰ ਮਨੁ ਤੈਸਾ ॥ |
| | ੧੪ | ੧ | ਐਸਾ ਜਾਪੁ ਜਪਉ; ਜਪਮਾਲੀ ॥ |
| ੧੩੪੩ | ੧੨ | ੩ | ਬਿਖੁ ਵਾਤੀ, ਜੀਵਣ ਬਾਦਿ ॥ |
| ੧੩੪੪ | ੨ | ੪ | ਤਿਨਿ ਹਰੀ-ਚੰਦਿ ਪ੍ਰਿਥਮੀ ਪਤਿ ਰਾਜੈ, [1]ਕਾਗਦਿ ਕੀਮ ਨ ਪਾਈ ॥ ਅਉਗਣੁ ਜਾਣੈ ਤ ਪੁੰਨ ਕਰੇ ਕਿਉ; ਕਿਉ [2]ਨੇਖਾਸਿ [3]ਬਿਕਾਈ ॥ |
| | ੧੭ | ੫ | ਸਚੁ ਕਰਣੀ ਕਰਿ; ਕਾਰ ਕਮਾਵੈ ॥ |
| ੧੩੪੫ | ੧੬ | ੭ | ਜਲੁ ਤਰੰਗ ਅਗਨੀ ਪਵਨੈ ਫੁਨਿ; ਤ੍ਰੈ ਮਿਲਿ ਜਗਤੁ ਉਪਾਇਆ ॥ |
| | | | ਪ੍ਰਭਾਤੀ ਮਹਲਾ ੩ ਬਿਭਾਸ ॥ |
| ੧੩੪੬ | ੧੨ | ੧ | ਤਿਸੁ ਵਿਚਿ ਸਉਦਾ ਏਕੁ ਨਾਮੁ; ਗੁਰਮੁਖਿ ਲੈਨਿ ਸਵਾਰਿ ॥ ਹਰਿ-ਮੰਦਰ ਮਹਿ ਮਨੁ [4]ਲੋਹਟੁ ਹੈ; ਮੋਹਿਆ ਦੂਜੈ ਭਾਇ ॥ |
| | ੧੪ | ੨ | ਭੈ ਭਾਇ ਜਾਗੇ ਸੇ ਜਨ ਜਾਗ੍ਰਣ ਕਰਹਿ; ਹਉਮੈ ਮੈਲੁ ਉਤਾਰਿ ॥ |
| | | | ਬਿਭਾਸ ਪ੍ਰਭਾਤੀ ਮਹਲਾ ੫ ਅਸਟਪਦੀਆ ॥ |
| ੧੩੪੭ | ੭ | ੧ | ਉਰਝਿ ਪਰਿਓ; ਮਨ ਮੀਠ [5]ਮੋੁਹਾਰਾ ॥ |

---

੧ ਦਾਨ ਦਾ ਲਿਖਕੇ ਹਿਸਾਬ ਨਹੀ ਆਇਆ ਵਾ ਮਸਤਕ ਰੂਪੀ ਕਾਗਜ ਤੇ । ੨ ਮੰਡੀ । ੩ ਆਦਮੀਆਂ ਦੇ ਵੇਚਣ ਵਾਲੀ ਏਹ ਮੰਡੀ ਹੈ ਕਾਸ਼ੀ ਵਿਚ । ੪ ਲੋਹੇ ਦਾ ਟੁਕੜਾ । ੫ ਮੋਹ ਦੇ ਵਿਚ ।

# ਰਾਗੁ ਪ੍ਰਭਾਤੀ

| ਪੰਨਾ | ਤੁਕ | ਸ਼ਬਦ | |
|---|---|---|---|
| ੧੩੪੭ | ੯ | ੧ | ਛਲ [1]ਨਾਗਨਿ ਸਿਉ; ਮੇਰੀ ਟੂਟਨਿ ਹੋਈ ॥ |
| | ੧੦ | ੧ | ਮੁਖਿ ਮੀਠੀ; ਖਾਈ ਕਉਰਾਇ ॥ |
| | ੧੫ | ੧ | ਇਹੁ [2]ਨੀ-ਘਰੁ; ਘਰੁ ਕਹੀ ਨ ਪਾਇ ॥ |
| | ੧੬ | ੧ | ਏਕ ਗ੍ਰਿਹ ਮਹਿ; ਦੁਇ ਨ [3]ਖਟਾਂਈ ॥ |
| | ੧੭ | ੧ | ਕਰਹੁ [4]ਤਪਾਵਸੁ; ਪ੍ਰਭ ਸਰਬਾਗਿ ॥ |
| ੧੩੪੮ | ੫ | ੨ | [5]ਪ੍ਰੂਅਰ ਤਾਪ; ਗੇਰੀ ਕੇ ਬਸਤ੍ਰਾ ॥ |
| | ੬ | ੨ | ਕਾਨ ਫਰਾਇ; [6]ਹਿਰਾਏ ਟੂਕਾ ॥ |
| | ੭ | ੨ | ਬਨਿਤਾ ਛੋਡਿ; [7]ਬਦ ਨਦਰਿ ਪਰ ਨਾਰੀ ॥ |
| | ੧੭ | ੨ | ਪ੍ਰਭਿ [8]ਪੁੰਨ-ਆਤਮੈ; ਕੀਨੇ ਧਰਮਾ ॥ |
| | | | ਬਿਭਾਸ ਪ੍ਰਭਾਤੀ; ਬਾਣੀ ਭਗਤ ਕਬੀਰ ਜੀ ਕੀ |
| ੧੩੪੯ | ੧੨ | ੨ | ਤੂ ਕਰਿ [9]ਮਿਹਰਾਮਤਿ; ਸਾਈ ॥ (ਸਾਂਈ ਬੋਲੋ) |
| | ੧੩ | ੨ | ਬ੍ਰਹਮਨ [10]ਗਿਆਸ, ਕਰਹਿ [11]ਚਉਬੀਸਾ; ਕਾਜੀ [12]ਮਹ [13]ਰਮਜਾਨਾ ॥ |
| | ੧੪ | ੨ | ਕਹਾ [14]ਉਡੀਸੇ ਮਜਨੁ ਕੀਆ; ਕਿਆ ਮਸੀਤਿ ਸਿਰੁ ਨਾਂਏਂ ॥ |
| | ੧੭ | ੨ | ਕਹਤੁ ਕਬੀਰੁ ਸੁਨਹੁ ਨਰ [15]ਨਰਵੈ; ਪਰਹੁ ਏਕ ਕੀ ਸਰਨਾ ॥ |

---

੧ ਮਾਇਆ। ੨ ਬੇਘਰਾ। ੩ ਮਿਲਾਪ ਨਹੀ ਹੁੰਦਾ। ੪ ਨਿਆਉਂ। ੫ ਧੂਣੀਆਂ। ੬ ਮੰਗੇ, ਦੇਖੇ। ੭ ਖੋਟੀ ਨਦਰ। ੮ ਪੁੰਨ ਰੂਪ। ੯ ਅਮਿਤ ਮੇਹਰ ਕਰੋ। ੧੦ ਇਕਾਦਸੀਆਂ। ੧੧ ਚੌਬੀ,। ੧੨ ਮਹੀਨਾ। ੧੩ ਰੋਜ਼ਿਆਂ ਦਾ। ੧੪ ਜਗਨ ਨਾਥ ਉਡੀਸੇ ਵਿਚ। ੧੫ ਇਸਤਰੀਆਂ।

# ਰਾਗੁ ਪ੍ਰਭਾਤੀ

| ਪੰਨਾ | ਤੁਕ | ਸ਼ਬਦ | |
|---|---|---|---|
| ੧੩੫੦ | ੨ | ੩ | ਨਾ ਕਛੁ [1]ਪੋਚ ਮਾਟੀ ਕੇ ਭਾਂਡੇ; ਨਾ ਕਛੁ ਪੋਚ ਕੁੰਭਾਰੇ ॥ |
| | ੪ | ੪ | ਬੇਦ ਕਤੇਬ ਕਹਹੁ ਮਤ ਝੂਠੇ; ਝੂਠਾ ਜੋ ਨ ਬਿਚਾਰੈ ॥ |
| | ੫ | ੪ | ਜਉ ਸਭ ਮਹਿ ਏਕੁ ਖੁਦਾਇ ਕਹਤ-ਹਉ; ਤਉ ਕਿਉ ਮੁਰਗੀ ਮਾਰੈ ॥ |
| | ੬ | ੪ | ਪਕਰਿ ਜੀਉ ਆਨਿਆ, ਦੇਹ ਬਿਨਾਸੀ; ਮਾਟੀ ਕਉ [2]ਬਿਸਮਿਲਿ ਕੀਆ ॥ |
| | ੭ | ੪ | ਕਿਆ [3]ਉਜੂ ਪਾਕੁ ਕੀਆ, [4]ਮੁਹੁ ਧੋਇਆ; ਕਿਆ ਮਸੀਤਿ ਸਿਰੁ ਲਾਇਆ ॥ |
| | ੧੦ | ੫ | ਸੁੰਨ ਸੰਧਿਆ ਤੇਰੀ ਦੇਵ ਦੇਵਾ ਕਰ; [5]ਅਧਪਤਿ ਆਦਿ ਸਮਾਈ ॥ ੨. ਦੇਵਾਕਰ ॥ |
| | ੧੧ | ੫ | ਲੇਹੁ ਆਰਤੀ, ਹੋ ਪੁਰਖ ਨਿਰੰਜਨ; ਸਤਿਗੁਰ ਪੂਜਹੁ ਭਾਈ ॥ |
| | ੧੨ | ੫ | ਤਤੁ ਤੇਲੁ ਨਾਮੁ ਕੀਆ ਬਾਤੀ; ਦੀਪਕੁ ਦੇਹ ਉਜ੍ਯਾਰਾ ॥ (ਉਜਿਆਰਾ ਬੋਲੋ) |

ਪ੍ਰਭਾਤੀ ਬਾਣੀ ਭਗਤ ਨਾਮਦੇਵ ਜੀ ਕੀ

| ਪੰਨਾ | ਤੁਕ | ਸ਼ਬਦ | |
|---|---|---|---|
| ੧੩੫੧ | ੧ | ੧ | ਜੋ ਜਨੁ ਜਾਨਿ ਭਜਹਿ ਪੁਰਖੋਤਮੁ; [7]ਤਾ-ਚੀ ਅਬਿਗਤੁ ਬਾਣੀ ॥ |

---

੧ ਨਿਊਨਤਾਈ, ਛੋਟਾ ਪੁਣਾਂ। ੨ ਕਲਮਾਂ ਪੜ੍ਹਕੇ ਛੁਰੀ ਫੇਰਕੇ ਮਾਰਿਆ। ੩ ਕੂਹਣੀਆਂ ਤੱਕ ਬਾਹਾਂ ਤੇ ਗੋਡਿਆਂ ਤੱਕ ਲੱਤਾਂ ਧੋਣੀਆਂ ਜਾਂ ਪੰਜ ਇਸ਼ਨਾਨਾ। ੪ ਮਥੇ ਤੋਂ ਲਾਕੇ ਠੋਡੀ ਤੱਕ ਮੂੰਹ ਧੋਣਾ। ੫ ਅਧੋਪਤੀ ਰਾਜਾ ਪ੍ਰਮੇਸ਼ਰ। ੬ ਸਿਧਾਂਤ ਗਿਆਨ। ੭ ਤਿਨਾਂ ਦੀ

# ਰਾਗੁ ਪ੍ਰਭਾਤੀ

| ਪੰਨਾ | ਤੁਕ | ਸ਼ਬਦ | |
|---|---|---|---|
| ੧੩੫੧ | ੪ | ੨ | ਬਾਵਨ [1]ਬੀਖੂ [2]ਬਾਨੈ [3]ਬੀਖੇ;<br>ਬਾਸੁ ਤੇ ਸੁਖ ਲਾਗਿਲਾ ॥<br>ਸਰਬੇ ਆਦਿ ਪਰਮਲਾਦਿ;<br>ਕਾਸਟ ਚੰਦਨੁ [4]ਭੈਇਲਾ ॥ |
| | ੫ | ੨ | ਤੁਮ-ਚੇ ਪਾਰਸੁ ਹਮ-ਚੇ ਲੋਹਾ;<br>ਸੰਗੇ ਕੰਚਨੁ ਭੈਇਲਾ ॥<br>ਤੂ ਦਇਆਲੁ ਰਤਨੁ ਲਾਲੁ;<br>ਨਾਮਾ ਸਾਚਿ ਸਮਾਇਲਾ ॥ |
| | ੭ | ੩ | ਤੈ ਮੈ ਕੀਆ; ਸੁ ਮਾਲੂਮੁ ਹੋਈ ॥ |
| | | | ਪ੍ਰਭਾਤੀ ਭਗਤ ਬੇਣੀ ਜੀ ਕੀ |
| | ੧੧ | ੧ | [5]ਰਿਦ ਅੰਤਰਿ; ਕਰ ਤਲ [6]ਕਾਤੀ ॥ |
| | ੧੨ | ੧ | [7]ਕਲਿ [8]ਭਗਵਤ; ਬੰਦ [9]ਚਿਰਾਮੰ ॥ |
| | ੧੩ | ੧ | ਰਿਦੈ [10]ਛੁਰੀ; [11]ਸੰਧਿਆਨੀ ॥ |
| | ੧੬ | ੧ | ਰਿਦੈ ਕੂੜੁ; ਕੰਠਿ [12]ਰੁਦ੍ਰਾਖੰ ॥ |
| | ੧੭ | ੧ | ਬਿਨੁ ਸਤਿਗੁਰ; [13]ਬਾਟ ਨ ਪਾਵੈ ॥ |

---

੧ ਬ੍ਰਿਛ ਚੰਦਨ।  ੨ ਬਣ।  ੩ ਵਿਚ। ੪ ਹੋ ਜਾਂਦਾ ਹੈ। ੫ ਰਿਦੇ ਰੂਪੀ ਹਥ ਦੀ ਤਲੀ ਤੇ। ੬ ਈਰਖਾ ਦੀ ਛੁਰੀ। ੭ ਸੁੰਦਰ। ੮ ਭਗਵੰਤ ਨੂੰ। ੯ ਚਿਰਤੱਕ ਬੰਦਨਾ ਕਰਦਾ ਰਿਹਾ। ੧੦ ਛੁਰੀ ਹਿੰਸਾ ਰੂਪੀ। ੧੧ ਜਿੰਨੀ ਹੋਈ ਹੈ, ਕਹੌਂਦਾ ਧਿਆਨੀ ਹੈ। ੧੨ ਰੁਦਰਾਖੀ ਮਾਲਾ। ੧੩ ਰਸਤਾ।

# ਰਾਗੁ ਜੈਜਾਵੰਤੀ

ਰਾਗੁ ਜੈਜਾਵੰਤੀ ਮਹਲਾ ੯

| ਪੰਨਾ | ਤੁਕ | ਸ਼ਬਦ | |
|---|---|---|---|
| ੧੩੫੨ | ੬ | ੧ | ਬਾਰੂ ਕੀ ਭੀਤ ਜੈਸੇ; ਬਸੁਧਾ ਕੋ ਰਾਜੁ ਹੈ ॥ |
| | ੯ | ੨ | ਰਾਮ ਭਜੁ ਰਾਮ ਭਜੁ; ਜਨਮੁ [1]ਸਿਰਾਤੁ ਹੈ ॥ |
| | ੧੦ | ੨ | ਅੰਤਿ ਬਾਰ ਸੰਗਿ ਤੇਰੈ; ਇਹੈ ਏਕ ਜਾਤੁ ਹੈ ॥ |
| | ੧੨ | ੩ | ਬਿਖਿਅਨ ਸਿਉ ਅਤਿ ਲੁਭਾਨਿ; ਮਤਿ ਨਾਹਿਨ ਫੇਰੀ ॥ |
| ੧੩੫੩ | ੧ | ੪ | ਸਮਝਤ ਨਹ; ਰੇ ਅਜਾਨ ॥ |
| | ੩ | ੪ | ਰਾਮ ਭਗਤਿ ਹੀਏ ਆਨਿ; ਛਾਡਿ ਦੇ ਤੈ, ਮਨ ਕੋ ਮਾਨੁ ॥ |

# ਸਲੋਕ [2]ਸਹਸਕ੍ਰਿਤੀ ਮਹਲਾ ੧

| ਪੰਨਾ | ਤੁਕ | ਸ਼ਬਦ | |
|---|---|---|---|
| ੧੩੫੩ | ੮ | ੧ | ਤ੍ਰੈ-ਪਾਲ; [3]ਤਿਹਾਲ ਬਿਚਾਰੰ ॥ |
| | ੧੦ | ੧ | ਬਿਨੁ ਸਤਿਗੁਰ; ਬਾਟ ਨ ਪਾਵੈ ॥ |

---

੧ ਗੁਜ਼ਰ ਦਾ ਹੈ।

੨ ਹਜ਼ਾਰ ਮੁਖ ਵਾਲਾ ਜੋ ਸ਼ੇਸ਼ ਨਾਗ ਹੈ ਉਸ ਵਿਚੋਂ ਲੈਣੀ ਕਾਵ, ਕਾਵ ਤੇ ਸੰਗੀਤ ਨੂੰ ਮਿਲਾਕੇ ਜੋ ਸਲੋਕ ਰਚੇ ਜਾਣ ਸੋ ਸਹਸ ਕ੍ਰਿਤੀ ਪਰਾਕ੍ਰਿਤ ਭਾਸ਼ਾ ਹੈ, ਸੰਸਕ੍ਰਿਤ ਨਾਗ ਬੋਲੀ ਨਹੀ ਲਿਖੀ, ਕਾਸ਼ੀ ਵਿਚ ਗੋਪਾਲ ਦੱਤ ਪੰਡਤ ਦੇ ਤਾਂਈ ਏਹ ਚਾਰ ਸਲੋਕਾਂ ਦਾ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਪਦੇਸ਼ ਦਿਤਾ ਸੀ ਜਿਸਦਾ ਦਾਦਾ ਬਿਸ਼ਨ ਦੱਤ ਕਿਸੇ ਸਾਧੂ ਦੇ ਸਰਾਪ ਕਰਕੇ ਕੂਕਰ ਦੀ ਜੂਨ ਵਿਚ ਪਿਆ ਸੀ, ਮਹਾਰਾਜ ਨੇ ਉਸ ਤੋਂ ਸੁਰਤੀਆਂ ਸਿਮ੍ਰਤੀਆਂ ਉਚਰਵਾਕੇ ਕਾਂਸ਼ੀ ਦੇ ਪੰਡਤਾਂ ਨੂੰ ਜਿਤਿਆ ਤੇ ਉਸਦੀ ਜੂਨ ਛੁਡਾਕੇ ਮੁਕਤ ਬਖਸ਼ੀ ਸੀ।

੩ ਤਿੰਨਾਂ ਲੋਕਾਂ ਦਾ ਪਾਲਕ ਵਾ ਤੇਰੀ ਹਾਲਤ ਨੂੰ।

# ਸਲੋਕ ਸਹਸਕ੍ਰਿਤੀ

| ਪੰਨਾ | ਤੁਕ | ਸ਼ਬਦ | |
|---|---|---|---|
| ੧੩੫੩ | ੧੦ | ੨ | ਨਿਹਫਲੰ ਤਸ੍ਯ ਜਨਮਸ੍ਯ; |
| | | | ਜਾਵਦ ਬ੍ਰਹਮ ਨ ਬਿੰਦਤੇ ॥    ੨. ਜਾਵਤ ॥ |
| | | | ਸਾਗਰੰ ਸੰਸਾਰਸ੍ਯ; ਗੁਰ ਪਰਸਾਦੀ ਤਰਹਿ ਕੇ ॥ |
| | ੧੨ | ੩ | ਜੋਗ ਸਬਦੰ, ਗਿਆਨ ਸਬਦੰ; |
| | | | ਬੇਦ ਸਬਦੰ ਤ ਬ੍ਰਾਹਮਣਹ ॥ |
| | | | ਖਤ੍ਰੀ ਸਬਦੰ, ਸੂਰ ਸਬਦੰ; ਸੂਦ੍ਰ ਸਬਦੰ ਪ-ਰਾਕ੍ਰਿਤਹ ॥ |
| | | | ਸਰਬ ਸਬਦੰ ਤ ਏਕ ਸਬਦੰ; |
| | | | ਜੇ ਕੋ ਜਾਨਸਿ ਭੇਉ ॥ |
| | ੧੬ | ੪ | ਏਕ ਕ੍ਰਿਸ੍ਨੰ ਤ ਸਰਬ ਦੇਵਾ; ਦੇਵ ਦੇਵਾ ਤ ਆਤਮਹ ॥ |
| | | | ਆਤਮੰ ਸ੍ਰੀ ਬਾਸ੍ਵ-ਦੇਵਸ੍ਯ; ਜੇ ਕੋਈ ਜਾਨਸਿ ਭੇਵ ॥ |
| | | | (ਸੱਸੇ ਦੇ ਪੈਰ ਦਾ ਵਾਵਾ ਔਂਕੜ ਵਾਙੂ ਯਾ ਮੁਕਤੇ ਐੜੇ ਵਾਙੂ ਬੋਲੇਗਾ, ਬਾਸ੍ਵ-ਬਾਸੁਅ ਵਾਂਙੂ ਤੇ 'ਦੇਵਸ੍ਯ' ਦੇਵਸੁ ਵਾਂਙੂ ਬੁਲਾਉਣਾ ।) |
| | | | ***ਸਲੋਕ ਸਹਸਕ੍ਰਿਤੀ ਮਹਲਾ ੫** |
| ੧੩੫੩ | ੧੯ | ੧ | [1]ਕਤੰਚ ਮਾਤਾ ਕਤੰਚ ਪਿਤਾ; |
| | | | [1]ਕਤੰਚ ਬਨਿਤਾ [2]ਬਿਨੋਦ ਸੁਤਹ ॥ |

---

* ਗੁਪਾਲ ਦੱਤ ਦੇ ਪੋਤ੍ਰੇ ਪੰਡਿਤ ਹਰੀ ਲਾਲ ਕ੍ਰਿਸ਼ਨ ਲਾਲ ਪਹਿਲੇ ਪਾਤਸ਼ਾਹ ਦੀ ਬਾਣੀ ਲੈਕੇ ਪੰਜਵੇਂ ਪਾਤਸ਼ਾਹ ਦੇ ਪਾਸ ਆਏ ਆਖਿਆ ਕਿ ਮਹਾਰਾਜ ਜਿਵੇਂ ਸਾਡੇ ਬਜੁਰਗਾਂ ਨੂੰ ਵਡੇ ਸਤਿਗੁਰਾਂ ਨੇ ਨਿਹਾਲ ਕੀਤਾ ਸੀ ਓਸੇ ਤਰਾਂ ਹੇ ਸਤਿਗੁਰੋ ! ਬਾਣੀ ਉਚਾਰਕੇ ਸਾਡਾ ਮੋਹ ਕੱਟ ਦਿਓ ਤਾਂ ਗੁਰੂ ਮਹਾਰਾਜ ਜੀ ਨੇ ਬਾਣੀ ਉਚਾਰੀ ।

੧ ਕਦੋਂ, ਕਦੇ, ਕਿਆ ਹੈ, ਕਿਸਦੇ ਹਨ, ਕਿਤਨੇ ਹੀ ਹਨ। ੨ ਕੌਤਕ ।

# ਸਲੋਕ ਸਹਸਕ੍ਰਿਤੀ

| ਪੰਨਾ | ਤੁਕ | ਸ਼ਬਦ | |
|---|---|---|---|
| ੧੩੫੪ | ੧ | ੧ | ਕਤੰਚ [1]ਚਪਲ ਮੋਹਨੀ ਰੂਪੰ; ਪੇਖੰਤੇ ਤਿਆਗੰ ਕਰੋਤਿ ॥ ਰਹੰਤ ਸੰਗ ਭਗਵਾਨ ਸਿਮਰਣ; ਨਾਨਕ ਲਬਧੰ ਅਚੁਤ [2]ਤਨਹ ॥ |
| | ੨ | ੨ | ਧ੍ਰਿਗ ਸ੍ਨੇਹੰ; [3]ਗ੍ਰਿਹਾਰਥ-ਕਹ ॥ |
| | ੪ | ੩ | [4]ਬਰਧੰਤਿ [5]ਜਰੂਆ; ਹਿਤੰ੍ਤ ਮਾਇਆ ॥ ਗਨੰਤ ਸ੍ਵਾਸਾ; ਭੈਜਾਨ ਧਰਮੰ ॥ |
| | ੫ | ੪ | ਕਾਚ ਕੋਟੰ ਰਚੰਤਿ [6]ਤੋਯੰ; ਲੇਪਨੰ ਰਕਤ ਚਰਮਣਹ ॥ ਨਵੰਤ ਦੁਆਰੰ [7]ਭੀਤ ਰਹਿਤੰ; [8]ਬਾਇ ਰੂਪੰ ਅਸਥੰਭਨਹ ॥ |
| | ੮ | ੫ | [9]ਸੁਭੰਤ [10]ਤੁਯੰ [11]ਅਚੁਤ ਗੁਨਗੰ; ਪੂਰਨੰ [12]ਬਹੁਲੋ ਕ੍ਰਿਪਾਲਾ ॥ |
| | ੯ | ੫ | [13]ਭ੍ਰਿਤਿਆ [14]ਪ੍ਰਿਅੰ; ਬਿਸ੍ਰਾਮ ਚਰਣੰ ॥ |
| | ੯ | ੬ | ਮ੍ਰਿਗੀ ਪੇਖੰਤ [15]ਬਧਿਕ; [16]ਪ੍ਰਹਾਰੇਣ [17]ਲਖੵ [18]ਆਵਧਹ ॥ |

---

੧ ਚੰਚਲ। ੨ ਪੁਤ੍ਰ ਪ੍ਰਮੇਸ਼ਰ ਦੇ ਸੰਤ। ੩ ਘਰ ਦੇ ਪਦਾਰਥਾਂ ਦੇ ਅਰਥ–ਵਾਸਤੇ। ੪ ਵਧ ਰਿਹਾ ਹੈ। ੫ ਬੁਢੇਪਾ ੬ ਪਾਣੀ, ਬਿੰਦ। ੭ ਤਖਤੇ। ੮ ਸ੍ਵਾਸਾਂ ਰੂਪ। ੯ ਸੋਭਾ ਹੋਵੇਗੀ। ੧੦ ਤੇਰੀ। ੧੧ ਪ੍ਰਮੇਸ਼ਰ ਦੇ ਗੁਣਾਂ ਦਾ ਗਿਆਤਾ ਹੋਵੇ। ੧੨ ਬਹੁਲਤਾ ਕਰਕੇ। ੧੩ ਦਾਸਾਂ ਦਾ। ੧੪ ਪਿਆਰਾ ੧੫ ਹੇੜੀ। ੧੬ ਚਲੌਂਦਾ ਹੈ। ੧੭ ਨਿਸ਼ਾਨਾਂ ਬਣਾਕੇ। ੧੮ ਸ਼ਸਤ੍ਰ ਦਾ।

# ਸਲੋਕ ਸਹਸਕ੍ਰਿਤੀ

| ਪੰਨਾ | ਤੁਕ | ਸ਼ਬਦ | |
|---|---|---|---|
| ੧੩੫੪ | ੯ | ੬ | [੧]ਅਹੋ ਜਸੁ ਰਖੇਣ ਗੋਪਾਲਹ; |
| | | | ਨਾਨਕ ਰੇਮ ਨ ਛੇਦੂਤੇ ॥ |
| | ੧੦ | ੭ | ਬਹੁ ਜਤਨ ਕਰਤਾ ਬਲਵੰਤ [੨]ਕਾਰੀ; |
| | | | ਸੇਵੰਤ ਸੂਰਾ ਚਤੁਰ ਦਿਸਹ ॥ |
| | ੧੧ | ੭ | ਹੋਵੰਤਿ ਆਗਿਆ, ਭਗਵਾਨ ਪੁਰਖਹ; |
| | | | ਨਾਨਕ ਕੀਟੀ ਸਾਸ [੩]ਅਕਰਖਤੇ ॥ |
| | ੧੩ | ੮ | ਮਿਟੰਤਿ [੪]ਤਤ੍ਰਾਗਤ; ਭਰਮ ਮੋਹੰ ॥ |
| | | | ਦ੍ਰਿਸਟ[੫]ਤੁਯੰ[੬]ਅਮੋਘ ਦਰਸਨੰ; ਬਸੰਤ ਸਾਧ ਰਸਨਾ ॥ |
| | | | ਹਰਿ ਹਰਿ ਹਰਿ ਹਰੇ; ਨਾਨਕ ਪ੍ਰਿਅੰ ਜਾਪੁ ਜਪਨਾ ॥ |
| | ੧੫ | ੯ | ਘਟੰਤ ਬਸੁਧਾ; ਗਿਰਿ ਤਰ [੭]ਸਿ ਖੰਡੰ ॥ |
| | | | ਘਟੰਤ [੮]ਲਲਨਾ; ਸੁਤ ਭ੍ਰਾਤ ਹੀਤੰ ॥ |
| | | | ਘਟੰਤ ਕਨਿਕ ਮਾਨਿਕ; ਮਾਇਆ ਸ੍ਵਰੂਪੰ ॥ |
| | | | (ਸੁਐਰੂਪੰ ਇਹ ਹੈ ਸਰੂਪ ਬੋਲਨ ਦਾ) |
| | ੧੭ | ੧੦ | ਦ੍ਰਿੜੰਤ ਨਾਮੰ; ਤਜੰਤ ਲੋਭੰ ॥ |
| | ੧੮ | ੧੦ | ਨਾਨਕ ਜਿਹ; ਸੁ ਪ੍ਰਸੰਨ ਮਾਧਵਹ ॥ |
| | ੧੯ | ੧੧ | ਜੋਬਨ [੯]ਬਹਿਕ੍ਰਮ; ਕਨਿਕ ਕੁੰਡਲਹ ॥ |
| | | | [੧੦]ਬਚਿਤ੍ਰ ਮੰਦਿਰ ਸੋਭੰਤਿ ਬਸਤ੍ਰਾ; |
| | | | ਇਤ੍ਯੰਤ ਮਾਇਆ ਬ੍ਯਾਪਿਤੰ ॥ |

---

੨ ਬੜਾ ਅਸਚਰਜ ਹੈ। ੨ ਦਵਾਈ। ੩ ਖਿਚ ਲੈਂਦੇ ਹਨ। ੪ ਤਿਸਦੇ ਅੰਦਰ ਜੋ ਆਇਆ-ਹੋਇਆ ਹੈ ਭਰਮ। ੫ ਤੇਰੇ, ਤਾਂ। ੬ ਸਫਲ। ੭ ਤਿੰਨਾਂ ਲੋਕਾਂ ਵਿਚ। ੮ ਇਸਤ੍ਰੀ। ੯ ਅਵਸਥਾ। ੧੦ ਨਾਨਾਂ ਤਰਾਂ ਦੀ ਚਿਤ੍ਰ ਕਾਰੀ ਵਾਲੇ।

# ਸਲੋਕ ਸਹਸਕ੍ਰਿਤੀ

| ਪੰਨਾ | ਤੁਕ | ਸ਼ਬਦ | |
|---|---|---|---|
| ੧੩੫੪ | ੧੯ | ੧੧ | ਹੇ ਅਚੁਤ ਸਰਣ ਸੰਤ ਨਾਨਕ;<br>[੧]ਭੋ ਭਗਵਾਨ [੨]ਏ ਨਮਹ ॥ |
| ੧੩੫੫ | ੧ | ੧੨ | ਜਨਮੰ ਤ ਮਰਣੰ, ਹਰਖੰ ਤ ਸੋਗੰ; ਭੋਗੰ ਤ ਰੋਗੰ ॥ ਊਚੰ ਤ ਨੀਚੰ; ਨਾਨਾ ਸੁ ਮੂਚੰ ॥ ਪ੍ਰਵਿਰਤਿ ਮਾਰਗੰ; ਵਰਤੰਤਿ ਬਿਨਾਸਨੰ ॥ ਗੋਬਿੰਦ ਭਜਨ ਸਾਧ ਸੰਗੇਣ ਅਸਥਿਰੰ; ਨਾਨਕ ਭਗਵੰਤ ਭਜਨਾਸਨੰ ॥ ੨. ਜਨਮੰਤ ॥ |
| | ੨ | ੧੨ | ਰਾਜੰ ਤ ਮਾਨੰ; ਅਭਿਮਾਨੰ ਤ ਹੀਨੰ ॥<br>੨. ਸਾਰੇ ਤੱਤੇ ਇਕੱਠੇ ਜਨਮੰਤ ਵਾਂਙ ॥ |
| | ੩ | ੧੩ | ਕਿਰਪੰ ਤ ਹਰੀਅੰ; ਮਤਿ ਤਤੁ ਗਿਆਨੰ ॥<br>੨. ਕਿਰਪੰਤ ॥ |
| | ੪ | ੧੩ | [੩]ਬਸ੍ਰਿੰਤ [੪]ਰਿਖਿਅੰ, ਤਿਆਗਿ ਮਾਨੰ ॥ ੨. ਬਸ੍ਰਿੰ ਤ ਸੀਤਲੰਤ ਰਿਦਯੰ; ਦ੍ਰਿੜੁ ਸੰਤ ਗਿਆਨੰ ॥<br>੨. ਸੀਤਲੰ ਤ ॥<br>ਰਹੰਤ ਜਨਮੰ; ਹਰਿ ਦਰਸ ਲੀਣਾ ॥ |
| | ੫ | ੧੪ | ਕਹੰਤ ਬੇਦਾ [੫]ਗੁਣੰਤ [੬]ਗੁਨੀਆ;<br>ਸੁਣੰਤ [੭]ਬਾਲਾ ਬਹੁ ਬਿਧਿ ਪ੍ਰਕਾਰਾ ॥<br>ਦ੍ਰਿੜੰਤ ਸੁਬਿਦਿਆ; ਹਰਿ ਹਰਿ ਕ੍ਰਿਪਾਲਾ ॥ |

---

੧ ਹੇ ਭਗਵਾਨ ਜੀ! ੨ ਕਿ ਤਾਈਂ। ੩ ਵੱਸ ਕਰੇ ਵਸਦਾ ਹੈ। ੪ ਇੰਦ੍ਰਿਆਂ ਨੂੰ ਧਰਮ ਰਾਜਾ ਕਾਲ। ੫ ਵਿਚਾਰਦੇ ਹਨ। ੬ ਗਿਆਨ ਵਾਨ। ੭ ਜਗਿਆਸੂ।

# ਸਲੋਕ ਸਹਸਕ੍ਰਿਤੀ

| ਪੰਨਾ | ਤੁਕ | ਸ਼ਬਦ | |
|---|---|---|---|
| ੧੩੫੫ | ੬ | ੧੪ | ਨਾਮੁ ਦਾਨੁ ਜਾਚੰਤ ਨਾਨਕ; |
| | | | ਦੈਨਹਾਰ ਗੁਰ ਗੋਪਾਲਾ ॥ |
| | ੭ | ੧੫ | ਨਹ ਚਿੰਤਾ ਮਾਤ ਪਿਤ ਭ੍ਰਾਤਹ; |
| | | | ਨਹ ਚਿੰਤਾ ਕਿਛੁ ਲੋਕ ਕਹ ॥ |
| | | | ਨਹ ਚਿੰਤਾ ਬਨਿਤਾ ਸੁਤ ਮੀਤਹ; |
| | | | ਪ੍ਰਵਿਰਤਿ ਮਾਇਆ ਸਨਬੰਧਨਹ ॥ |
| | | | ਦਇਆਲ ਏਕ ਭਗਵਾਨ ਪੁਰਖਹ; |
| | | | ਨਾਨਕ ਸਰਬ ਜੀਅ ਪ੍ਰਤਿ ਪਾਲਕਹ ॥ |
| | ੯ | ੧੫ | [1]ਅਨਿਤ੍ ਹੇਤੰ ਅਹੰ ਬੰਧੰ; |
| | | | ਭਰਮ ਮਾਇਆ, ਮਲਨੰ ਬਿਕਾਰੰ ॥ |
| | | | ਫਿਰੰਤ ਜੋਨਿ ਅਨੇਕ ਜਠਰਾਗਨਿ; |
| | | | ਨਹ ਸਿਮਰੰਤ ਮਲੀਣ ਬੁਧੰ ॥ |
| | | | ਹੇ ਗੋਬਿੰਦ ਕਰਤ ਮਇਆ; |
| | | | ਨਾਨਕ ਪਤਿਤ ਉਧਾਰਣ ਸਾਧ [2]ਸੰਗਮਹ ॥ |
| | ੧੧ | ੧੭ | ਗਿਰੰਤ ਗਿਰਿ, ਪਤਿਤ ਪਾਤਾਲੰ; |
| | | | ਜਲੰਤ [3]ਦੇਦੀਪ੍ ਬੈਸ੍ਵਾਂਤਰਹ ॥ ੨. ਦੇ ਦੀਪ੍ |
| | | | [4]ਬਹੰਤਿ [5]ਅਗਾਹ, ਤੋਯੰ ਤਰੰਗੰ; |
| | | | ਦੁਖੰਤ ਗ੍ਰਹ ਚਿੰਤਾ ਜਨਮੰ ਤ ਮਰਣਹ ॥ |
| | ੧੩ | ੧੮ | ਘੋਰ ਦੁਖੰ ਅਨਿਕ ਹਤੰ; |
| | | | ਜਨਮ ਦਾਰਿਦ੍ਰੰ ਮਹਾ [6]ਬਿਖ੍ਯਾਦੰ ॥ |

੧ ਨਾਸਵੰਤ ਝੂਠਾ। ੨ ਇਕਤ੍ਰਤਾ ਸਾਧ ਸੰਗਤਿ । ੩ ਪ੍ਰਜੁਲਤ । ੪ ਰੁੜਨਾਂ। ੫ ਡੂੰਘੇ। ੬ ਝਗੜੇ ਜਾਂ ਵਿਸ਼ਿਆਂ ਦਾ ਖਾਧਾ ਹੋਇਆ ਦੁਖ

# ਸਲੋਕ ਸਹਸਕ੍ਰਿਤੀ

| ਪੰਨਾ | ਤੁਕ | ਸ਼ਬਦ | |
|---|---|---|---|
| ੧੩੫੫ | ੧੩ | ੧੮ | ਮਿਟੰਤ ਸਗਲ; ਸਿਮਰੰਤ ਹਰਿ ਨਾਮ ਨਾਨਕ ॥ |
| | ੧੬ | ੧੯ | ਸਰਣਿ ਜੋਗੀ ਸੰਤ ਪ੍ਰਿਅ ਨਾਨਕ;<br>ਸੋ ਭਗਵਾਨ [1]ਖੇਮੰ ਕਰੋਤਿ ॥ |
| | ੧੬ | ੨੦ | ਪਾਛੈ, ਕਰੋਤਿ [2]ਅਗ੍ਰਣੀਵਹ; ਨਿਰਾਸੰ ਆਸ ਪੂਰਨਹ ॥ |
| | ੧੮ | ੨੦ | ਨਾਨਕ ਗੁਰ ਸੇਵਾ; [3]ਕਿੰ ਨ ਲਭ੍ਯਤੇ ॥ |
| ੧੩੫੬ | ੧ | ੨੧ | ਸਰਬਗ੍ਯ ਪੂਰਨ ਪੁਰਖ ਭਗਵਾਨਹ;<br>ਭਗਤਿ ਵਛਲ [4]ਕਰੁਣਾਮਯਹ ॥ |
| | ੫ | ੨੩ | ਸ੍ਰਿਜੰਤ ਰਤਨ ਜਨਮ; [5]ਚਤੁਰ ਚੇਤਨਹ ॥ |
| | ੬ | ੨੩ | ਅਨਿਤ੍ਯ ਰਚਨਾ ਨਿਰਮੋਹ ਤੇ ॥ |
| | ੬ | ੨੪ | ਦਾਨੰ [6]ਪਰਾ [7]ਪੂਰਬੇਣ; ਭੁੰਚੰਤੇ ਮਹੀ-ਪਤੇ ॥<br>[8]ਬਿਪਰੀਤ ਬੁਧੰ [9]ਮਾਰਤ ਲੋਕਹ;<br>ਨਾਨਕ ਚਿਰੰਕਾਲ ਦੁਖ ਭੋਗਤੇ ॥ |
| | ੭ | ੨੫ | [10]ਬ੍ਰਿਥਾ [11]ਅਨੁਗ੍ਰਹੰ ਗੋਬਿੰਦਹ;<br>ਜਸ੍ਯ ਸਿਮਰਣ ਰਿਦੰਤਰਹ ॥<br>ਆਰੋਗ੍ਯੰ ਮਹਾ ਰੋਗ੍ਯੰ; ਬਿਸਿਮ੍ਰਿਤੇ ਕਰੁਣਾਮਯਹ ॥ |
| | ੮ | ੨੬ | [12]ਰਮਣੰ ਕੇਵਲੰ ਕੀਰਤਨੰ; ਸੁਧਰਮੰ ਦੇਹ ਧਾਰਣਹ ॥<br>ਅੰਮ੍ਰਿਤ ਨਾਮੁ ਨਾਰਾਇਣ ਨਾਨਕ;<br>ਪੀਵਤੰ ਸੰਤ ਨ ਤ੍ਰਿਪ੍ਯਤੇ ॥ |

---

੧ ਕਲਿਆਨ।੨ ਅੱਗੇ ਕਰ ਦਿੰਦਾ ਹੈ। ੩ ਕਿਆ ਨਹੀ ਲਭਦਾ ੪ ਕ੍ਰਿਪਾਲੂ ਸਰੂਪ। ੫ ਸਿਆਣੇ ਪੁਰਖ ਰੱਬ ਨੂੰ ਚੇਤੇ ਕਰਦੇ ਹਨ। ੬ ਉਤਕ੍ਰਿਸ਼ਟ ਵਡਾ। ੭ ਪਹਿਲਾ। ੮ ਉਲਟੀ ਬੁਧ ਹੋ ਜਾਂਦੀ ਹੈ। ੯ ਮਾਤ ਲੋਕ ਵਿਚ ਆਕੇ, ਜਾਂ ਲੋਕਾਂ ਨੂੰ ਮਾਰਦੇ ਹਨ। ੧੦ ਖਾਲੀ ੧੧ ਕ੍ਰਿਪਾ ਤੋਂ। ੧੨ ਉਚਾਰੀਏ।

# ਸਲੋਕ ਸਹਸਕ੍ਰਿਤੀ

| ਪੰਨਾ | ਤੁਕ | ਸ਼ਬਦ | |
|---|---|---|---|
| ੧੩੫੯ | ੧੦ | ੨੭ | ਸਹਣ ਸੀਲ ਸੰਤੰ; ਸਮ ਮਿਤ੍ਰਸ੍ ਦੁਰਜਨਹ ॥<br>ਨਾਨਕ ਭੋਜਨ ਅਨਿਕ ਪ੍ਰਕਾਰੇਣ;<br>ਨਿੰਦਕ ਆਵਧ ਹੋਇ ਉਪ [1]ਤਿਸਟਤੇ ॥<br>( ਉਪ ਪਾਠ ਜੁਦਾ ਹੈ ) |
| | ੧੧ | ੨੯ | ਗੋਬਿੰਦ ਨਾਮ ਜਪੰ ਤਿ, ਮਿਲਿ ਸਾਧ ਸੰਗਹ;<br>ਨਾਨਕ ਸੇ ਪ੍ਰਾਣੀ ਸੁਖ [2]ਬਾਸਨਹ ॥ |
| | ੧੨ | ੨੯ | ਸੈਨਾ ਸਾਧ ਸਮੂਹ ਸੂਰ [3]ਅਜਿਤੰ;<br>ਸੰਨਾਹੰ ਤਨਿ ਨਿੰਮ੍ਰਤਾਹ ॥ |
| | ੧੩ | ੨੯ | [4]ਆਰੂੜਤੇ [5]ਅਸ੍ਵ [6]ਰਥ [7]ਨਾਗਹ;<br>ਬੁਝੰਤੇ ਪ੍ਰਭ ਮਾਰਗਹ ॥<br>ਬਿਚਰਤੇ ਨਿਰਭਯੰ ਸਤ੍ਰੁ ਸੈਨਾ;<br>[8]ਧਾਯੰਤੇ ਗੋੁਪਾਲ ਕੀਰਤਨਹ ॥<br>ਜਿਤਤੇ ਬਿਸ੍ਵ ਸੰਸਾਰਹ;<br>ਨਾਨਕ ਵਸੰ੍ ਕਰੋਤਿ ਪੰਚ ਤਸਕਰਹ ॥ |
| | ੧੫ | ੩੦ | ਮ੍ਰਿਗ ਤ੍ਰਿਸਨਾ ਗੰਧਰਬ ਨਗਰੰ;<br>ਦ੍ਰੁਮ ਛਾਯਾ ਰਚਿ ਦੁਰਮਤਿਹ ॥ (ਦੁਰਮੱਤਹ ਪੜ੍ਹੋ)<br>-(ਬਿਸ੍ਵ ਅਧਾ ਵਾਵਾ ਬੋਲੋ। ਕਿਤੇ ਕਿਤੇ ਪੈਰ ਵਾਲਾ ਵਾਵਾ ਔਂਕੜ ਦੇ ਰੂਪ ਵਿਚ ਭੀ ਬੋਲਦਾ ਹੈ।) |

---

੧ ਨੇੜੇ ਖਲੋਤਾ ਹੈ। ੨ ਵਸਦੇ ਹਨ ਜਾਂ ਪਾਤ੍ਰ ਅਧਿਕਾਰੀ ਹਨ। ੩ ਨਾਂ ਜਿਤੇ ਜਾਣ ਵਾਲੇ ਸੂਰਮੇਂ। ੪ ਸਵਾਰ ਹੁੰਦੇ ਹਨ। ੫ ਘੋੜੇ ਸੂਵਣ ਰੂਪ। ੬ ਰਥ ਮੰਨਣ ਰੂਪ। ੭ ਹਾਥੀ ਨਿਧਿਆਸਣ ਰੂਪ। ੮ ਧਾਵਾ ਕਰਦੇ ਹਨ।

# ਸਲੋਕ ਸਹਸਕ੍ਰਿਤੀ

| ਪੰਨਾ | ਤੁਕ | ਸ਼ਬਦ | |
|---|---|---|---|
| ੧੩੫੬ | ੧੬ | ੩੦ | ਤਤਹ ਕੁਟੰਬ ਮੋਹ ਮਿਥ੍ਯਾ; |
| | | | ਸਿਮਰੰਤਿ ਨਾਨਕ ਰਾਮ ਰਾਮ ਨਾਮਹ ॥ |
| | ੧੬ | ੩੧ | ਨਚ ਬਿਦਿਆ ਨਿਧਾਨ ਨਿਗਮੰ; |
| | | | [੧]ਨਚ ਗੁਣਗ੍ਯ ਨਾਮ ਕੀਰਤਨਹ ॥ |
| | ੧੭ | ੩੧ | ਭਾਗ [੨]ਉਦਿਮ ਲਬਧੰ [੩]ਮਾਇਆ; |
| | | | ਨਾਨਕ ਸਾਧ ਸੰਗਿ ਖਲ ਪੰਡਿਤਹ ॥ |
| | ੧੮ | ੩੨ | ਕੰਠ [੪]ਰਮਣੀਯ ਰਾਮ ਰਾਮ ਮਾਲਾਂ; |
| | | | [੫]ਹਸਤ-ਊਚ ਪ੍ਰੇਮ ਧਾਰਣੀ ॥ |
| | | | ਜੀਹ ਭਣਿਜੋ ਉਤਮ ਸਲੋਕ; ਉਧਰਣੰ ਨੈਨ [੬]ਨੰਦਨੀ ॥ |
| ੧੩੫੭ | ੧ | ੩੩ | ਕੂਕਰਹ ਸੂਕਰਹ ਗਰਧਭਹ ਕਾਕਹ; |
| | | | ਸਰਪਨਹ ਤੁਲਿ ਖਲਹ ॥ |
| | ੨ | ੩੪ | ਕੀਰਤਨੰ ਸਾਧ ਸੰਗੇਣ ਨਾਨਕ; |
| | | | ਨਹ ਦ੍ਰਿਸਟੰਤਿ ਜਮਦੂਤਨਹ ॥ |
| | ੫ | ੩੫ | ਦੁਰਲਭੰ ਏਕ ਭਗਵਾਨ ਨਾਮਹ; |
| | | | ਨਾਨਕ ਲਬਧਿੰ ਸਾਧ ਸੰਗਿ ਕ੍ਰਿਪਾ ਪ੍ਰਭੰ ॥ |
| | ੬ | ੩੬ | ਜਤ ਕਤਹ ਤਤਹ ਦ੍ਰਿਸਟੰ; |
| | | | ਸ੍ਵਰਗ ਮਰਤ ਪਯਾਲ ਲੋਕਹ ॥ |

---

੧ ਨਹੀਂ। ੨ ਜਾਗਦੇ ਹਨ ਵਾ ਉਦਮ ਵਾਲੇ ਭਾਗ ਕਰਮ ਕਰੀਦੇ ਹਨ। ੩ ਲਛਮੀ ਭਗਤੀ ਰੂਪ ਸਾਧ ਸੰਗਤ ਵਿਚੋਂ ਲਭਦੀ ਹੈ। ੪ ਉਚਾਰਨਾਂ ਤੇ ਸੁੰਦ੍ਰ ਜੇਹੜਾ ਰਾਮ ਰਾਮ ਸੁੰਦ੍ਰ ਨੂੰ ਉਚਾਰਨਾਂ ਹੈ ਏਹੋ ਹੀ ਮਾਲਾ ਹੈ। ੫ ਗੋਮੁਖੀ ਉਚਾ ਹੱਥ ਕਰਕੇ ਜੋ ਗੁਥਲੀ ਬੰਨੀ ਦੀ ਹੈ ਉਸਦਾ ਨਾਮ ਹਸਤ ਊਚ ਹੈ ਏਧਰ ਪ੍ਰੇਮ ਦੀ ਧਾਰਨਾਂ ਗੋਮੁਖੀ ਹੈ ੬ ਅਨੰਦ ਨਹੀ ਲੈਣ ਦਿੰਦੀ ਜੋ ਪ੍ਰਮੇਸ਼ਰ ਦੀ।

# ਸਲੋਕ ਸਹਸਕ੍ਰਿਤੀ

| ਪੰਨਾ | ਤੁਕ | ਸ਼ਬਦ | |
|---|---|---|---|
| ੧੩੫੮ | ੭ | ੩੭ | ਦੁਖੰ [1]ਭਜੰਤਿ ਸੁਖੰ; ਭੈ ਭੀਤੰ ਤ ਨਿਰਭਯਹ ॥ |
| | | | ੨. ਭੀਤੰਤ ॥ |
| | ੯ | ੩੮ | ਸਰਬ ਸੀਲ ਮਮੰ ਸੀਲੰ; |
| | | | ਸਰਬ ਪਾਂਵਨ ਮਮ ਪਾਂਵਨਹ ॥ |
| | ੧੦ | ੩੯ | ਨਹ ਸੀਤਲੰ ਸੀਤ ਰੁਤੇਣ; |
| | | | ਨਾਨਕ ਸੀਤਲੰ ਸਾਧ ਸ੍ਵਜਨਹ ॥ (ਸੁਅਜਨਹ ਉਚਾਰੋ) |
| | ੧੧ | ੪੦ | ਦਯਾਲੰ ਸਰਬਤ੍ਰ ਜੀਆ; ਪੰਚ ਦੋਖ ਬਿਵਰਜਿਤਹ ॥ |
| | | | ਭੋਜਨੰ ਗੋਪਾਲ ਕੀਰਤਨੰ; |
| | | | [2]ਅਲਪ ਮਾਯਾ ਜਲ ਕਮਲ ਰਹਤਹ ॥ |
| | | | ਪਰ ਨਿੰਦਾ ਨਹ [3]ਸ੍ਰੋਤਿ ਸ੍ਰਵਣੰ; |
| | | | ਆਪੁ ਤ੍ਯਿਾਗਿ ਸਗਲ ਰੇਣੁਕਹ ॥ |
| | ੧੪ | ੪੧ | [4]ਅਜਾ ਭੋਗੰਤ [5]ਕੰਦ ਮੂਲੰ; ਬਸੰਤੇ ਸਮੀਪ ਕੇਹਰਹ ॥ |
| | | | [6]ਤਤ੍ਰਗਤੇ ਸੰਸਾਰਹ; ਨਾਨਕ ਸੋਗ ਹਰਖੰ ਬਿਆਪਤੇ ॥ |
| | ੧੬ | ੪੨ | [7]ਮ੍ਰਿਤ੍ਰ ਜਨਮ ਭ੍ਰਮੰਤਿ ਨਰਕਹ; |
| | | | ਅਨਿਕ ਉਪਾਵੰ ਨ ਸਿਧ੍ਯਤੇ ॥ (ਮ੍ਰਿਤਉ ਉਚਾਰੋ) |
| | ੧੮ | ੪੩ | ਨਿਰਾਸ ਆਸ ਕਰਣੰ; ਸਗਲ ਅਰਥ [8]ਆਲਯਹ ॥ |
| ੧੩੫੯ | ੧ | ੪੪ | ਦੁਰਗਮ ਸਥਾਨ ਸੁਗਮੰ; ਮਹਾਂ ਦੂਖ ਸਰਬ ਸੂਖਣਹ ॥ |
| | | | ( ਦੁਰ-ਗਮ ਬੋਲੋ ) |

---

੧ ਹੁੰਦਾ ਹੈ। ੨ ਨਿਰਲੇਪ, ਤੁਛ ਜਾਣਕੇ ਮਾਇਆ ਨੂੰ। ੩ ਕੰਨਾ ਨਾਲ। ੪ ਬੱਕਰੀ। ੫ ਫਲ ਫੁਲ। ੬ ਤੈਸੇ ਰੀਤੀ ਹੈ ਸੰਸਾਰ ਦੀ। ੭ ਮੌਤ। ੮ ਘਰ ਵਿਚ ਹੈ, ਅਰਥ ਪਦਾਰਥ।

# ਸਲੋਕ ਸਹਸਕ੍ਰਿਤੀ

| ਪੰਨਾ | ਤੁਕ | ਸ਼ਬਦ | |
|---|---|---|---|
| ੧੩੫੮ | ੧ | ੪੪ | ਦੂਰ ਬਚਨ ਭੇਦ ਭਰਮੰ; ਸਾਕਤ [1]ਪਿਸਨੰਤ ਸੁਰਜਨਹ ॥ |
| | | | ਅਸਿਥੰ੍ਤ ਸੋਗ ਹਰਖੰ; ਭੈ ਖੀਣੰਤ ਨਿਰਭਵਹ ॥ |
| | | | ਭੈ [2]ਅਟਵੀਅੰ, ਮਹਾਂ ਨਗਰ ਬਾਸੰ; |
| | ੪ | ੪੫ | ਗਣ ਗੰਧਰਬ ਦੇਵ ਮਾਨੁਖੰ; ਪਸੁ ਪੰਖੀ ਬਿਮੋਹਨਹ ॥ |
| | ੬ | ੪੬ | ਤਵ ਭੈ [3]ਬਿਮੁੰਚਿਤ ਸਾਧ ਸੰਗਮ; |
| | | | ਓਟ ਨਾਨਕ ਨਾਰਾਇਣਹ ॥ |
| | ੭ | ੪੭ | ਹੇ [4]ਕਲਿ [5]ਮੂਲ ਕ੍ਰੋਧੰ; [6]ਕਦੰਚ [7]ਕਰੁਣਾ ਨ ਉਪਰਜਤੇ ॥ |
| | | | [8]ਬਿਖਯੰਤ ਜੀਵੰ ਵਸੰ੍ਯ ਕਰੋਤਿ; |
| | | | ਨਿਰਤੰ੍ਯ ਕਰੋਤਿ ਜਥਾ [9]ਮਰਕਟਹ ॥ |
| | | | ਅਨਿਕ [10]ਸਾਸਨ; ਤਾੜੰਤਿ ਜਮਦੂਤਹ ॥ |
| | ੧੦ | ੪੮ | ਨਚ ਮਿਤੰ੍ਰ ਨਚ [11]ਇਸਟੰ [12]ਨਚ ਬਾਧਵ; |
| | | | ਨਚ ਮਾਤ ਪਿਤਾ ਤਵ ਲਜਯਾ ॥ |
| | | | [13]ਅਕਰਣੰ ਕਰੋਤਿ ਅਖਾਦ੍ਯਿ ਖਾਦੰ੍ਯ ; |
| | | | [14]ਅਸਾਜੰ੍ਯ ਸਾਜਿ [15]ਸਮਜਯਾ ॥ |
| | | | [16]ਤ੍ਰਾਹਿ ਤ੍ਰਾਹਿ ਸਰਣ ਸੁਆਮੀ; |
| | | | [17]ਬਿਗ੍ਯਾਪ੍ਤਿ ਨਾਨਕ ਹਰਿ ਨਰਹਰਹ ॥ |

---

੧ ਚੁਗਲ। ੨ ਉਜਾੜ। ੩ ਛੁਟੀਦਾ ਹੈ ਵਾ ਨਾਸ ਹੁੰਦਾ ਹੈ। ੪ ਲੜਾਈ। ੫ ਮੁੱਢ। ੬ ਕਦੇ ਭੀ। ੭ ਕ੍ਰਿਪਾ ਨਹੀ ਪੈਦਾ ਕਰਦਾ ਤੂੰ। ੮ ਵਿਸ਼ਈ ਜੀਵਾਂ ਨੂੰ ਵੱਸ ਕਰਦਾ ਹੈ। ੯ ਬਾਂਦਰ ਦੀ ਨਿਆਈਂ। ੧੦ ਸਜਾਵਾਂ ਨੂੰ। ੧੧ ਪਿਆਰੇ। ੧੨ ਨਹੀ ਪੂਨਾਂ। ੧੩ ਨਹੀ ਕਰਨ ਵਾਲਾ ਕਰਦਾ ਹੈ। ੧੪ ਨਾਂ ਸਾਜਨ ਵਾਲੀਆਂ ਚੀਜ਼ਾਂ ਸਜੌਂਦਾ ਹੈ। ੧੫ ਭਲੀ ਪ੍ਰਕਾਰ ਅਜਿਤ ਹੈ ੧੬ ਰਖਿਆ ਕਰੋ। ੧੭ ਬੇਨਤੀ ਪ੍ਰਾਰਥਨਾ ਕਰਦੇ ਹਾਂ।

# ਸਲੋਕ ਸਹਸਕ੍ਰਿਤੀ

| ਪੰਨਾ | ਤੁਕ | ਸ਼ਬਦ | |
|---|---|---|---|
| ੧੩੫੮ | ੧੨ | ੪੯ | ਹੇ ਜਨਮ ਮਰਣ ਮੂਲੰ; ਅਹੰਕਾਰੰ ਪਾਪਾਤਮਾ ॥ |
| | | | ਮਿਤ੍ਰੰ ਤਜੰਤਿ ਸਤ੍ਰੰ ਦ੍ਰਿੜੰਤਿ; ਅਨਿਕ ਮਾਯਾ ਬਿਸ੍ਤੀਰਨਹ |
| | ੧੬ | ੫੦ | ਸਰੀਰ [1]ਸ੍ਵਸਥ [2]ਖੀਣ [3]ਸਮਏ; |
| | | | ਸਿਮਰੰਤਿ ਨਾਨਕ ਰਾਮ ਦਾਮੋਦਰ ਮਾਧਵਹ ॥ |
| | | | ( ਸਮੱਏ ਬੋਲੋ ) |
| | ੧੭ | ੫੧ | ਸਾਧ ਸੰਗੇਣ ਤਰਣੰ; ਨਾਨਕ ਮਹਾ ਸਾਗਰ ਭੈ ਦੁਤਰਹ। |
| ੧੩੫੯ | ੧ | ੫੩ | ਜੇਨ ਕਲਾ ਧਾਰਿਓ ਆਕਾਸੰ; |
| | | | ਬੈਸੰਤਰੰ ਕਾਸਟ [4]ਬੇਸਟੰ ॥ |
| | | | ਜੇਨ ਕਲਾ ਸਸਿ ਸੂਰ ਨਖ੍ਯ੍ਤ੍ਰ ਜੋਤ੍ਯਿੰ; |
| | | | ਸਾਸੰ ਸਰੀਰ ਧਾਰਣੰ ॥ |
| | ੪ | ੫੪ | ਗੁਸਾਂਈ [6]ਗਰਿਸ੍ਟ [7]ਰੂਪੇਣ; |
| | | | ਸਿਮਰਣੰ ਸਰਬਤ੍ਰ ਜੀਵਣਹ ॥ |
| | | | ਲਬਧ੍ਯੰ ਸੰਤ ਸੰਗੇਣ ਨਾਨਕ; |
| | | | [8]ਸ੍ਵਛ ਮਾਰਗ ਹਰਿ ਭਗਤਣਹ ॥ |
| | ੫ | ੫੫ | [9]ਮਸਕੰ [10]ਭਗਨੰਤ [11]ਸੈਲੰ; |
| | | | [12]ਕਰਦਮੰ ਤਰੰਤ [13]ਪਪੀਲਕਹ ॥ |
| | | | ਸਾਗਰੰ ਲੰਘੰਤਿ ਪਿੰਗੰ; [14]ਤਮ ਪਰਗਾਸ ਅੰਧਕਹ ॥ |
| | | | (ਕਰੁਣਾ ਮਯਹ—ਕਰੁਣਾ ਮੱਇਅਹ ਪਾਠ ਕਰਨਾ) |

---

੧ ਤਿਆਰ ਬਰਤਿਆਰ ਕਲਿਆਣ ਸਹਿਤ । ੨ ਨਾਸ ਹੋਣਾਂ। ੩ ਵੇਲੇ। ੪ ਕਾਠ ਦੀ ਬਾਲੀ ਹੋਈ ਅਗਨੀ। ੫ ਪ੍ਰਕਾਸ਼ ੬ ਭਾਰੀ ਵਡਾ। ੭ ਰੂਪ ਹੈ। ੮ ਪਵਿਤ੍ਰ। ੯ ਮੱਛਰ। ੧੦ ਭੰਨ ਦਿੰਦਾ ਹੈ। ੧੧ ਪੱਥਰ ਨੂੰ। ੧੨ ਚਿਕੜ। ੧੩ ਕੀੜੀ। ੧੪ ਅੰਧੇਰਾ।

# ਸਲੋਕ ਸਹਸਕ੍ਰਿਤੀ

| ਪੰਨਾ | ਤੁਕ | ਸ਼ਬਦ | |
|---|---|---|---|
| ੧੩੫੯ | ੯ | ੫੮ | ਉਦਿਆਨ [1]ਬਸਨੰ ਸੰਸਾਰੰ; |
| | | | ਸਨਬੰਧੀ [2]ਸ੍ਵਾਨ [3]ਸਿਆਲ [4]ਖਰਹ ॥ |
| | | | ( ਸੁਆਨ ਪਾਠ ਬੋਲੋ ) |
| | ੧੩ | ੫੯ | ਸਾਧ ਸੰਗੇਣਿ ਗੁਣ ਰਮਤ ਨਾਨਕ; |
| | | | ਸਰਣਿ ਪੂਰਨ ਪਰਮੇਸੁਰਹ ॥ |
| | ੧੩ | ੬੦ | [5]ਸਿਆਮਲੰ [6]ਮਧੁਰ ਮਾਨੁਖੰ; ਰਿਦਯੰ ਭੂਮਿ, ਵੈਰਣਹ ॥ |
| | ੧੭ | ੬੨ | ਸਤ ਹਤੰ ਪਰਮ ਬਾਦੰ; |
| | | | [7]ਅਵਰਤ ਏਥਹ ਸੁਧ ਅਛਰਣ ॥ (ਅਵੱਰਤ ਬੋਲੋ) |
| | ੧੯ | ੬੩ | ਗਰਬੰਤਿ ਨਾਰੀ; [8]ਮਦੋਨ ਮਤੰ ॥ |
| | | | ਬਲਵੰਤ; [9]ਬਲਾਤ ਕਾਰਣਹ ॥ |
| | ੧੯ | ੬੩ | ਹੇ [10]ਪਪੀਲਕਾ [11]ਗ੍ਰਸਟੇ; ਗੋਬਿੰਦ ਸਿਮਰਣ ਤੁਯੰ ਧਨੇ ॥ |
| | | | ( ਧੰਨੇ ਪਾਠ ਨਹੀਂ ਕਰਨਾ ) |
| ੧੩੬੦ | ੧ | ੬੪ | [12]ਤ੍ਰਿਣੰ ਤ [13]ਮੇਰੰ; [14]ਸਹਕੰ ਤ [15]ਹਰੀਅੰ ॥ |
| | | | ਬੂਡੰ ਤ ਭਰੀਅੰ; ਊਣੰ ਤ ਭਰੀਅੰ ॥ |
| | ੩ | ੬੫ | ਆਤਮ ਰਤੰ ਸੰਸਾਰ ਗਹੰ; |
| | | | ਤੇ ਨਰ ਨਾਨਕ ਨਿਹਫਲਹ ॥ |

---

੧ ਬਾਸਾ। ੨ ਕੂਕਰ ਲੋਭੀ। ੩ ਦਗੇ ਬਾਜ ਰੂਪੀ ਗਿਦੜ। ੪ ਆਲਸੀ, ਕਾਮੀ ਰੂਪੀ ਖੋਤੇ। ੫ ਕਾਲਾ। ੬ ਮਧਰਾ। ੭ ਆਕੇ ਬਰਤਣਾ ਕਰ ਜਾਂ ਬਰਤਣੇ ਤੋਂ ਰਹਿਤ ਹੋ ਰਹੀ ਹੈ ਰਸਨਾਂ। ੮ ਕਾਮ, ਹੰਕਾਰ। ੯ ਛਪ ਜਾਣ ਦਾ, ਬਲ ਦਾ ਅੰਤ ਕਰਨ ਦਾ। ੧੦ ਕੀੜੀ ਦੀ ਨਿਆਈਂ ਨਿੰਮ੍ਰਤਾ ਵਾਲੇ। ੧੧ ਤਾਰੀ ਹੈ। ੧੨ ਕੱਖ। ੧੩ ਸੁਮੇਰ। ੧੪ ਸੈਹਾ। ੧੫ ਸ਼ੇਰ।

# ਸਲੋਕ ਸਹਸਕ੍ਰਿਤੀ

| ਪੰਨਾ | ਤੁਕ | ਸ਼ਬਦ | |
|---|---|---|---|
| ੧੩੬੦ | ੪ | ੬੬ | ਲਉ [1]ਲਈ ਤ੍ਰਿਸਨਾ [2]ਅਤਿਪਤਿ ਮਨ ਮਾਏ; ਕਰਮ ਕਰਤ ਸ [3]ਸੂਕਰਹ ॥ ੨. ਸ-ਸੂਕਰਹ |
| | ੫ | ੬੭ | ਅਨੇਕ [4]ਪਾਤਿਕ ਹਰਣੰ, ਨਾਨਕ ਸਾਧ ਸੰਗਮ ਨ ਸੰਸਯਹ ॥ |

## ਮਹਲਾ ੫ *ਗਾਥਾ

| ਪੰਨਾ | ਤੁਕ | ਸ਼ਬਦ | |
|---|---|---|---|
| | ੭ | ੧ | [5]ਕਰਪੂਰ [6]ਪੁਹਪ ਸੁਗੰਧਾ; [7]ਪਰਸ ਮਾਨੁਖ੍ਯ ਦੇਹੰ ਮਲੀਣੰ ॥ [8]ਮਜਾ [9]ਰੁਧਿਰ [10]ਦ੍ਰਗੰਧਾ; ਨਾਨਕ [11]ਅਥਿ ਗਰਬੇਣ ਅਗ੍ਯਾਨਣੋ ॥ (ਮੱਜਾ ਬੋਲਨਾ) |
| | ੯ | ੨ | [12]ਪ੍ਰਮਾਣੋ [13]ਪਰਜੰਤ ਆਕਾਸਹ; ਦੀਪ ਲੋਅ [14]ਸਿ ਖੰਡਣਹ ॥ |

---

੧ ਇਤਨੇ ਪਦਾਰਥ ਲੈ ਲਏ ਹਨ ਇਤਨੇ ਲੈ ਲਵਾਂ ।੨ ਤ੍ਰਿਪਤੀ ਤੋਂ ਰਹਿਤ । ੩ ਸੂਰਾਂ ਦੀ ਨਿਆਈਂ ਕਰਮ ਕਰਦਾ ਹੈ । ੪ ਪਾਪਾਂ ਦਾ ਨਾਸ਼ ਕਰਨ ਵਾਲਾ । ੫ ਮੁਸ਼ਕਪੂਰ । ੬ ਫੁਲ ਸੁਗੰਧੀਆਂ ੭ ਲੱਗਕੇ । ੮ ਮਿੱਝ । ੯ ਲਹੂ । ੧੦ ਮੈਲਾ । ੧੧ ਐਸੇ ਸਰੀਰ ਤੇ । ੧੨ ਪੰਜਾਂ ਤਤਾਂ ਦੇ ਪ੍ਰਮਾਣੂ ਬਹੁਤ ਛੋਟਾ ਜੀਵ ਜੋ ਵਾਲ ਦੇ ਸੌਵੇਂ ਹਿਸੇ ਨਾਲੋ ਭੀ ਬ੍ਰੀਕ ਹੁੰਦਾ ਹੈ ਜੋ ਅਖਾਂ ਤੇ ਖ਼ੁਰਦ ਬੀਨਾਂ ਨਾਲ ਭੀ ਨਹੀ ਦਿਸਦਾ ਹੈ, ਕੇਵਲ ਜੋਗੀ ਧਿਆਨ ਨਾਲ ਦੇਖ ਸਕਦੇ ਹਨ । ੧੩ ਬਰਾਬਰ । ੧੪ ਤਿੰਨ ਲੋਕ ।

*ਗਾਥਾ ਗਿਆਨ ਦੀ ਕਥਾ ਦਾ ਨਾਮ ਹੈ ਜੋ ਕਾਸ਼ੀ ਦੇ ਪੰਡਤਾਂ ਨਾਲ ਉਚਾਰਨ ਕੀਤੀ ਸੀ ।

# ਗਾਥਾ

| ਪੰਨਾ | ਤੁਕ | ਸ਼ਬਦ | |
|---|---|---|---|
| ੧੩੬੦ | ੮ | ੨ | [੧]ਗਛੇਣ ਨੈਣ [੨]ਭਾਰੇਣ ਨਾਨਕ;<br>ਬਿਨਾ ਸਾਧੂ ਨ [੩]ਸਿਧ੍ਤੇ ॥ |
| | ੯ | ੩ | ਜਾਣੋ ਸਤਿ ਹੋਵੰਤੋ ਮਰਣੋ; ਦ੍ਰਿਸਟੇਣ ਮਿਥਿਆ ॥ |
| | ੧੦ | ੪ | ਲਬਧ੍ਹੰ ਸਾਧ ਸੰਗੇਣ ਨਾਨਕ;<br>ਸੁਖ ਅਸਥਾਨੰ ਗੋਪਾਲ ਭਜਣੰ ॥ |
| | ੧੧ | ੫ | ਮੈਲਾਗਰ ਸੰਗੇਣ; ਨਿੰਮੁ ਬਿਰਖ ਸਿ ਚੰਦਨਹ ॥<br>ਨਿਕਟਿ ਬਸੰਤੋ ਬਾਂਸੋ; ਨਾਨਕ ਅਹੰ-ਬੁਧਿ ਨ [੪]ਬੋਹਤੇ ॥ |
| | ੧੩ | ੭ | ਬਚਨ ਸਾਧ ਸੁਖ ਪੰਥਾ; ਲਹੰਥਾ ਬਡ ਕਰਮਣਹ ॥<br>ਰਹੰਤਾ ਜਨਮ ਮਰਣੇਨ;<br>ਰਮਣੰ ਨਾਨਕ ਹਰਿ ਕੀਰਤਨਹ ॥ |
| | ੧੪ | ੮ | ਪਤ੍ਰ [੫]ਭੁਰਿਜੇਣ [੬]ਝੜੀਯੰ;<br>ਨਹ ਜੜੀਅੰ [੭]ਪੇਡ [੮]ਸੰਪਤਾ ॥<br>ਨਾਮ ਬਿਹੂਣ ਬਿਖਮਤਾ ਨਾਨਕ;<br>[੯]ਬਹੰਤਿ ਜੋਨਿ ਬਾਸਰੋ ਰੈਣੀ ॥ |
| | ੧੬ | ੯ | ਹਰਿ ਨਾਮ ਗੁਣ ਰਮਣੰ ਨਾਨਕ;<br>ਸੰਸਾਰ ਸਾਗਰ ਨਹ ਬਿਆਪਣਹ ॥ |
| | ੧੬ | ੧੦ | ਗਾਥਾ ਗੂੜ ਅਪਾਰੰ; ਸਮਝਣੰ ਬਿਰਲਾ ਜਨਹ ॥<br>ਸੰਸਾਰ ਕਾਮ, ਤਜਣੰ ॥ |

---

੧ ਜਾ ਆਵੇ। ੨ ਅੱਖ ਦੇ ਖੋਲ੍ਹਣ ਮੀਚਣ ਜਿੰਨਾਂ ਚਿਰ। ੩ ਮੁਕਤ। ੪ ਸੁਗੰਧੀ। ੫ ਪੱਤਝੜਦੀ ਰੁਤ ਸਿਸਰ। ੬ ਝੜ ਜਾਂਦੇ ਹਨ। ੭ ਬ੍ਰਿਛ। ੮ ਟਾਹਣੀਆਂ। ੯ ਰੁੜਿਆ ਰਹਿੰਦਾ ਹੈ।

# ਗਾਥਾ

| ਪੰਨਾ | ਤੁਕ | ਸ਼ਬਦ | |
|---|---|---|---|
| ੧੩੬੦ | ੧੭ | ੧੧ | ਸੁਮੰਤ੍ਰ ਸਾਧ ਬਚਨਾ; ਕੋਟਿ ਦੋਖ ਬਿਨਾਸਨਹ ॥ |
| | ੧੮ | ੧੧ | ਹਰਿ ਚਰਣ ਕਮਲ ਧ੍ਯਾਨੰ;<br>ਨਾਨਕ ਕੁਲ ਸਮੂਹ ਉਧਾਰਣਹ ॥ |
| ੧੩੬੧ | ੧ | ੧੩ | ਹਰਿ ਲਬਧੋ; ਮਿਤ੍ਰ ਸੁਮਿਤੋ ॥<br>ਸੁਈ ਨਾਨਕ ਸਖਾ; ਜੀਅ ਸੰਗਿ ਕਿਤੋ ॥ |
| | ੨ | ੧੪ | [1]ਸਿਮਰਤਬ੍ਯ ਰਿਦੈ; ਗੁਰ ਮੰਤ੍ਰਣਹ ॥<br>( ਸਿਮਰਤੱਬਅ ਬੋਲਣਾ ) |
| | ੪ | ੧੬ | [2]ਦਸਨ ਬਿਹੂਨ ਭੁਯੰਗੰ; ਮੰਤ੍ਰੰ [3]ਗਾਰੁੜੀ ਨਿਵਾਰੰ ॥ |
| | ੫ | ੧੭ | [4]ਜਥ ਕਥ ਰਮਣੰ; ਸਰਣੰ ਸਰਬਤ੍ਰ ਜੀਅਣਹ ॥ |
| | ੭ | ੧੮ | ਗਾਥਾ ਗਾਵੰਤਿ ਨਾਨਕ; [5]ਭਬ੍ਯੰ ਪਰਾ ਪੂਰਬਣਹ ॥ |
| | ੭ | ੧੯ | ਸੁਭ ਬਚਨ ਰਮਣੰ, ਗਵਣੰ ਸਾਧ ਸੰਗੇਣ; ਉਧਰਣ ॥<br>ਸੰਸਾਰ ਸਾਗਰੰ; ਨਾਨਕ ਪੁਨਰਪਿ ਜਨਮ ਨ ਲਭ੍ਯਤੇ ॥ |
| | ੧੦ | ੨੧ | ਲਬਧਿਅੰ ਸਾਧ ਸੰਗੇਣ ਨਾਨਕ;<br>ਵਡਭਾਗੀ ਭੇਟੰਤਿ ਦਰਸਨਹ ॥ |
| | ੧੧ | ੨੨ | ਸਰਬ ਦੋਖ ਪਰੰਤਿਆਗੀ; ਸਰਬ ਧਰਮ ਦ੍ਰਿੜੰਤਣਃ ॥ |
| | ੧੨ | ੨੩ | ਸਾਧੂ [6]ਸਤਮ ਜਾਣੋ; ਨਾਨਕ ਪ੍ਰੀਤਿ ਕਾਰਣੰ ॥ |
| | ੧੩ | ੨੪ | ਰੋਗ ਸੋਗ ਬਿਓਗੰ; ਨਾਨਕ ਸੁਖੁ ਨ ਸੁਪਨਹ ॥ |

---

੧ ਅਬਿਨਾਸੀ ਗੁਰਾਂ ਦੇ ਮੰਤ੍ਰ ਦੁਆਰਾ ਸਿਮਰਦੇ । ੨ ਦੰਦ । ੩ ਗਾਰੜੀ ਮੰਤ੍ਰ ਸੱਪਾਂ ਦੀ ਜ਼ਹਿਰ ਉਤਾਰਨ ਵਾਲਾ । ੪ ਜਿਥੇ ਕਿਥੇ । ਪਵਿੱਤ੍ਰ ਦਾ ਕਥਨ ਕੀਤਾ ਹੈ । ੬ ਉਤਮ ਜਾਂ ਨਿਸਚੇ ਕਰਕੇ ।

# ਫੁਨਹੇ ਮਹਲਾ ੫

*ਫੁਨਹੇ ਮਹਲਾ ੫

ੴ ਸਤਿਗੁਰ ਪ੍ਰਸਾਦਿ ॥

| ਪੰਨਾ | ਤੁਕ | ਸ਼ਬਦ | |
|---|---|---|---|
| ੧੩੬੧ | ੧੫ | ੧ | ਉਰਝਿ ਰਹਿਓ ਸਭ ਸੰਗਿ; ਅਨੂਪ ਰੂਪਾਵਤੀ ॥ |
| | ੧੭ | ੨ | ਸੰਤ ਸਭਾ ਮਹਿ ਬੈਸ; ਕਿ ਕੀਰਤਿ ਮੈ ਕਹਾਂ ॥ |
| | ੧੯ | ੩ | ਸਖੀ ਕਾਜਲ ਹਾਰ ਤੰਬੋਲ; ਸਭੈ ਕਿਛੁ ਸਾਜਿਆ ॥ |
| ੧੩੬੨ | ੩ | ੫ | ਆਸਾ ਇਤੀ ਆਸਕਿ; ਆਸ ਪੁਰਾਈਐ ॥ <br> ੨. ਕਿ ਆਸ ਪੁਰਾਈਐ ॥ |
| | ੬ | ੭ | ਮੇਰੈ ਹਾਥਿ [1]ਪਦਮੁ; [2]ਆਗਨਿ ਸੁਖ ਬਾਸਨਾ ॥ <br> ( ਆਂਗਨ ਬਿੰਦੇ ਵਾਂਗ ਬੋਲੋ ) |
| | ੯ | ੯ | ਪਰ ਤ੍ਰਿਅ [3]ਰਾਵਣਿ ਜਾਹਿ; <br> ਸੇਈ [4]ਤਾਲਾਜੀਅਹਿ ॥ ੨. [5]ਤਾ ਲਾਜੀਅਹਿ |
| | ੧੪ | ੧੧ | ਚਾਤ੍ਰਿਕ ਚਿਤ ਸੁਚਿਤ; ਸੁ ਸਾਜਨੁ ਚਾਹੀਐ ॥ |

---

*ਫੁਨ ਪੁਨਾਂ ਪੁਨਾਂ (ਹੇ) ਹਾਹਾ ਅਖਰ ਔਂਦਾ ਹੈ (ਹੇ) ਨਾਮ ਤਿਆਗ ਦਾ ਹੈ (ਫੁਨ) ਨਾਮ ਪੁਨਾਂ ਦਾ ਹੈ ਵਾਰ ਵਾਰ ਤਿਆਗ ਕਰ ਹਰਿਹਾਂ ਸਖੀ ਦਾ ਨਾਮ ਹੈ ਇਹ ਮਾਂਉ ਪਿੰਡ ਵਿਚ ਮਹਾਰਾਜ ਨੇ ਅਨੰਦ ਕਾਰਜ ਵੇਲੇ ਹਰਿਹਾਂ ਦੇ ਪ੍ਰਥਾਇ ਬਾਣੀ ਰਚੀ ਸੀ। ਹਰਿਹਾਂ ਜਗਿਆਸੂ ਦਾ ਨਾਮ ਹੈ, ਹੇ ਭਾਈ ! ਸੰਬੋਧਨ ਹੈ ਤੇ ਫੁਨਹੇ ਦੀ ਚਾਲ ਅੜਿਲ ਦੀ ਤਰਾਂ ਹੈ ਪੁਨਾਂ ਤੇ ਰੇਖਤਾ ਜੋ ਛੰਦ ਹਨ ਦਸਮ ਬੀੜ ਵਿਚ ਤਿਨਾਂ ਜੈਸੀ ਚਾਲ ਨਹੀ, ਅੜਿਲ ਦੀਆਂ ਕਈ ਜਾਤੀਆਂ ਹਨ ਜਿਨਾਂ ਵਿਚੋਂ ਇਕ ਫੁਨਹੇ ਬਾਣੀ ਭੀ ਛੰਦ ਹੈ।

੧ ਕਵਲ ਪ੍ਰਮੇਸ਼ਰ। ੨ ਹਿਰਦੇ ਰੂਪੀ ਵੇਹੜਾ। ੩ ਭੋਗਣ। ੪ ਤਲੇ ਜਾਣਗੇ ਨਰਕਾਂ ਰੂਪ ਕੜਾਹੇ ਵਿਚ। ੫ ਤਾਂ ਲਜਿਆ ਨੂੰ ਪ੍ਰਾਪਤ ਹੋਣਗੇ।

# ਫੁਨਹੇ ਮਹਲਾ ੫

| ਪੰਨਾ | ਤੁਕ | ਸ਼ਬਦ | |
|---|---|---|---|
| ੧੩੬੨ | ੧੭ | ੧੨ | [1]ਹਰਿਹਾਂ ਚੰਚਲ ਚੋਰਹਿ ਮਾਰਿ; ਤ ਪਾਵਹਿ ਸਚੁ ਧਨਾ ॥ |
| | ੧੯ | ੧੪ | ਕਰਨ ਨ ਸੁਨਹੀ ਨਾਦੁ; ਕਰਨ ਮੁੰਦਿ ਘਾਲਿਆ ॥ |
| ੧੩੬੩ | ੧੦ | ੨੦ | ਮਹਾਂ ਦੁਰਗੰਧਤ ਵਾਸੁ; ਸਠ ਕਾ ਛਾਰੁ ਤਨ ॥ |
| | ੧੧ | ੨੦ | ਹਰਿਹਾਂ ਹਰਿ ਚੰਦਉਰੀ ਪੇਖਿ; ਕਾਹੇ ਸਚੁ ਮਾਨਈ ॥ |
| | ੧੬ | ੨੩ | ਜੋ ਜੋ ਓਨਾ ਕਰਮ; [2]ਸੁਕਰਮ ਹੋਇ ਪਸਰਿਆ ॥ |

# *ਚਉਬੋਲੇ ਮਹਲਾ ੫

| ਪੰਨਾ | ਤੁਕ | ਸ਼ਬਦ | |
|---|---|---|---|
| | ੧੮ | ੧ | ਸੰਮਨ ਜਉ ਇਸ ਪ੍ਰੇਮ ਕੀ; [3]ਦਮਕ੍ਹਿੁ ਹੋਤੀ [4]ਸਾਟ ॥ [5]ਰਾਵਨ ਹੁਤੇ ਸੁ ਰੰਕ ਨਹਿ; ਜਿਨਿ ਸਿਰ ਦੀਨੇ ਕਾਟਿ ॥ |
| ੧੩੬੪ | ੨ | ੪ | ਮੂਸਨ [6]ਮਸਕਰ ਪ੍ਰੇਮ ਕੀ; ਰਹੀ ਜੁ [7]ਅੰਬਰੁ ਛਾਇ ॥ |
| | ੩ | ੫ | ਮੂਸਨ ਨਿਮਖਕ ਪ੍ਰੇਮ ਪਰਿ; ਵਾਰਿ ਵਾਰਿ ਦੇਂਉ ਸਰਬ ॥ |

---

੧ ਹੇ ਸਖੀ। ੨ ਸ੍ਰੇਸ਼ਟ ਕਰਮ। ੩ ਦਮੜਿਆਂ ਦੇ ਵਾ ਚਮਕ ਔਂਦੀ, ਪ੍ਰਕਾਸ਼ ਦੀ। ੪ ਮੁਲ ਵੱਟੇ, ਬਦਲੇ। ੫ ਰਾਵਣ ਧਨ ਕਰਕੇ ਕੰਗਾਲ ਨਹੀ ਸੀ ਪਰ ਸਿਰ ਕਟਕੇ ਦੇਣੇ ਪਏ ਸ਼ਿਵ ਜੀ ਨੂੰ। ੬ਮੁਸ਼ਕਲਾਂ, ਕੂਚੀ, ਚੰਦ੍ਮਾਂ ਦੀਆਂ ਕ੍ਰਿਣਾਂ। ੭ ਹਿਰਦੇ ਵਿਚ ਅਵਿਦਿਆ ਦੀ ਮੈਲ ਜੋ ਛਾਈ ਹੋਈ ਹੈ, ਪ੍ਰੇਮ ਦੀ ਕੂਚੀ ਨਾਲ ਕੂਚਣਾ ਕਰ।

*ਚਉਬੋਲਾ ਛੰਦ ਹੈ ਤੇ ਚਾਰ ਭਗਤ ਬੋਲੇ ਹਨ ਸੰਮਨ ਤੇ ਮੂਸਨ, ਜਮਾਲ ਤੇ ਪਤੰਗ ਏਨ੍ਹਾਂ ਚੌਹਾਂ ਦਾ ਪ੍ਰੇਮ ਸਤਿਗੁਰੂ ਜੀ ਨੇ ਇਸ ਬਾਣੀ ਵਿਚ ਉਚਾਰਿਆ ਹੈ।

# ਚਉਬੋਲੇ ਮਹਲਾ ੫

| ਪੰਨਾ | ਤੁਕ | ਸ਼ਬਦ | |
|---|---|---|---|
| ੧੩੬੪ | ੪ | ੬ | ਮੂਸਨ ਮਰਮੁ ਨ ਜਾਨਈ; ਮਰਤ [1]ਹਿਰਤ ਸੰਸਾਰ ॥ ੨. ਮਰਤਹਿ [2]ਰਤ ॥ |
| | ੭ | ੯ | ਨੀਚ ਕੀਚ [3]ਨਿਮ੍ਰਿਤ ਘਨੀ; ਕਰਨੀ ਕਮਲ [4]ਜਮਾਲ ॥ |
| | ੭ | ੧੦ | ਕਮਲ ਨੈਨ ਅੰਜਨ ਸਿਆਮ; ਚੰਦ੍ਰ ਬਦਨ [5]ਚਿਤ ਚਾਰ ॥ |
| | ੮ | ੧੧ | ਮਗਨੁ ਭਇਓ ਪ੍ਰਿਅ ਪ੍ਰੇਮ ਸਿਉ; [6]ਸੂਧ ਨ ਸਿਮਰਤ ਅੰਗ ॥ |

# ਸਲੋਕ ਭਗਤ ਕਬੀਰ ਜੀਉ ਕੇ

| ਪੰਨਾ | ਤੁਕ | ਸ਼ਬਦ | |
|---|---|---|---|
| ੧੩੬੪ | ੧੩ | ੩ | ਕਬੀਰ ਡਗਮਗ ਕਿਆ ਕਰਹਿ; ਕਹਾ ਡੁਲਾਵਹਿ ਜੀਉ ॥ ੨. ਡਗ ਮਗ ॥ ਸਰਬ ਸੂਖ ਕੋ [7]ਨਾਇਕੋ; ਰਾਮ ਨਾਮ ਰਸੁ ਪੀਉ ॥ |
| ੧੩੬੫ | ੧ | ੧੦ | ਲੈ ਫਾਹੇ ਉਠਿ ਧਾਵਤੇ; ਸਿ ਜਾਨਿ ਮਾਰੇ ਭਗਵੰਤ ॥ |
| | ੨ | ੧੧ | ਕਬੀਰ ਚੰਦਨ ਕਾ [8]ਬਿਰਵਾ ਭਲਾ; ਬੇੜ੍ਹਿਓ [9]ਢਾਕ ਪਲਾਸ ॥ |
| | ੯ | ੧੯ | ਕਬੀਰ ਮਾਇਆ [10]ਡੋਲਨੀ; ਪਵਨੁ ਵਹੈ [11]ਹਿਵ ਧਾਰ ॥ |

---

੧ ਦੇਖੀਦੀ ਹੈ। ੨ ਸੰਸਾਰ ਦੀ ਪ੍ਰੀਤੀ ਕਰਕੇ ਮਰਦੇ ਹਨ। ੩ ਨਿਮਰਤਾ ਰੂਪੀ (ਕੀਚ) ਗਾਰਾ। ੪ ਚਿਹਰਾ ਖਿੜਿਆ। ੫ ਚਿਤ ਨੂੰ ਚਰੌਣ ਵਾਲੇ। ੬ ਸੁਧ ਨਹੀ। ੭ ਸ਼੍ਰੋਮਣੀ ਪ੍ਰੇਰਕ ੮ ਸੰਤ ਰੂਪੀ ਬੂਟਾ। ੯ ਢਕੀ ਪਲਾਹਾਂ ਦੀ ਜਾਂ ਨਰ ਮਦੀਨ ਮਧਮ ਉਤਮ ਅਧਿਕਾਰੀ। ੧੦ ਦੇਹ ਚਾਟੀ ਮਾਯਾ ਰਚਿਤ। ੧੧ ਹਿਮਾਲੇ ਦੀ ਨਿਆਈਂ ਠੰਢੇ ਸ੍ਵਾਸ।

